ਊੜੇ ਚੋ ਬ੍ਰਹਮਾ ਹੋਇਆ।। ਆਇੜੇ ਵਿਚੋ ਬਿਸਨ ਹੋਇਆ।। ਮਮੇ ਵਿਚੋ ਮਹਾਦੇਵ ਹੋਇਆ।। ਬ੍ਰਹਮੇ ਨੂ ਰਾਜਸ ਗੁਣ ਦੇਇ ਕੇ ਜਗਤ ਦੇ ਉਤਪਤ ਕਰਣਿ ਵਾਸਤੇ ਲਾਇਆ।। ਅਰ ਵਿਸਨ ਨੂ ਸਾਂਤਕ ਗੁਣ ਦੇਇ ਕੇ ਜਗਤ ਦੀ ਪਾਲਣਾ ਵਾਸਤੇ ਲਾਇਆ।। ਅਰ ਮਹਾਦੇਵ ਨੂ ਤਾਮਸ ਗੁਣ ਦੇਇ ਕੇ ਸੰਘਾਰ ਕਰਨ ਵਾਸਤੇ ਲਾਇਆ।। ਤਿਸ ਦੇ ਬਲ ਕਰ ਕੈ ਅਸੀ ਆਇ ਪਹੁਚੇ ਹਾ।। ਤਾ ਓਨਾ ਪੁਛਿਆ ਉਸ ਦਾ ਨਾਉ ਕੀ ਹੈ ਅਰੁ ਰੂਪ ਕੀਅ ਹੈ।। ਤਾ ਬਾਬੇ ਕਹਿਆ ***ਸਤਿਨਾਮੁ ਕਰਤਾ ਪੁਰਖੁ।।*** ਸਤਿ ਉਸ ਦਾ ਨਾਮ ਹੈ ਤੇ ਜਗਤ ਦਾ ਕਰਤਾ ਹੈ ਤੇ ਸਰਬ ਵਿਚ ਪੂਰਿਆ ਹੋਇਆ ਹੈ।। ਪੁਰਖ ਕੇ ਤਿਨ ਅਰਥ ਹੈ।। ਕਹਿਤੇ ਹੈ ਜਿਤਨੇ ਜੋ ਸਰੀਰ ਹੈਨਿ ਸੋ ਪੁਰੀਆ ਹੈਨਿ।। ਅਰ ਵਿਚ ਮਹਾਰਾਜ ਕੀ ਜੋਤ ਇਸਥਿਤ ਹੈ।। ਅਰ ਪੁਰਖੁ ਪੁਰਖਾਰਥ ਦੇਵਣ ਵਾਲੇ ਕਾ ਭੀ ਨਾਉ ਹੈ।। ਅਰ ਪੁਰਖੁ ਪੂਰਨ ਕਾ ਭੀ ਨਾਉ ਹੈ।। ਅਰ ਪੂ ਨਾਉ ਨਰਕਾ ਦਾ ਤਿਸ ਤੇ ਜੋ ਰਖਿਆ ਕਰੇ ਸੋ ਪੁਰਖ ਕਹੀਐ।। ਤਾਂ ਸਿਧਾ ਕਹਿਆ ਨਾਮ ਤੇ ਰੂਪ ਤਾ ਮਾਇਆ ਕਰ ਕੈ ਕੀਤੇ ਹੋਏ ਹੈਨਿ।। ਏਹ ਤਾ ਦੋਵੇ ਝੂਠੇ ਮਿਥਿਆ ਹੋਏ ਏਸ ਕਰੇ ਕੇ ਕੀ ਸਿਧ ਹੋਵਣਾ ਹੈ।। ਅਤੇ ਜੇ ਤੁਸੀ ਕਹੋਗੇ ਸਚੇ ਹੈਨਿ ਤਾ ਵੇਦਾ ਸਾਸਤ੍ਰਾ ਨਾਲ ਤੁਸਾਡਾ ਵਿਰੋਧ ਹੋਵੇਗਾ।। ਤਾ ਗੁਰੂ ਨਾਨਕ ਸਾਬ ਜੀ ਬੋਲੇ ਮਿਥਿਆ ਜੋ ਹੁਦਾ ਹੈ ਸੋ ਅਧਾਰ ਦੇ ਆਸਰੇ ਹੁਦਾ ਹੈ।। ਜੈਸੇ ਸਰਪੁ ਜੋ ਪ੍ਰਕਾਸਤਾ ਹੈ ਰਸੜੀ ਦੇ ਆਸਰੇ ਪ੍ਰਕਾਸਤਾ ਹੈ।। ਅਰੁ ਰੁਪਾ ਜੋ ਭਾਸਤਾ ਹੈ ਸੋ ਸਿਪੀ ਦੇ ਆਸਰੇ ਭਾਸਤਾ ਹੈ।। ਰੜੇ ਵਿਚ ਜੋ ਜਲੁ ਪ੍ਰਕਾਸਤਾ ਹੈ ਸੂਰਜ ਦੀਆ ਕਿਰਣਾ ਆਸਰੇ ਪ੍ਰਕਾਸਤਾ ਹੈ।। ਮਿਥਿਆ ਹੈ।। ਤੈਸੇ ਅਧਾਰ ਦੇ ਉਪਰੁ ਪ੍ਰਕਾਸਤਾ ਹੈ।। ਕਰਤਾ ਅਕਾਲ ਪੁਰਖੁ ਜੋ ਹੈ ਸੋ ਸਭਸੇ ਦਾ ਅਧਾਰ ਹੈ।। ਜੋ ਕਰਤੇ ਨੂ ਨਹੀ ਜਾਣਦੇ ਸੋ ਜਗਤ ਦਾ ਨਾਮ ਭੀ ਅਰ ਰੂਪ ਭੀ ਜਾਣਤੇ ਹੈ।। ਸੋ ਜਗਤੁ ਭੀ ਝੂਠ ਹੈ ਨਾਮੁ ਅਰੁ ਰੂਪ ਭੀ ਝੂਠ ਹੈ।। ਤੇ ਕਰਤਾਰ ਦਾ ਨਾਮ ਭੀ ਸਚੁ ਹੈ ਤੇ ਰੂਪ ਭੀ ਸਚੁ ਹੈ।। ਜੈਸੇ ਰੜੇ ਦਾ ਜਲੁ ਮਿਥਆ ਹੈ ਪਰੁ ਰੜਾ ਤਾ ਸਤ ਹੈ।। ਤੈਸੇ ਜਗਤ ਦਾ ਨਾਮ ਰੂਪ ਤਾ ਮਿਥਆ ਹੈ।। ਪਰੁ ਕਰਤਾਰ ਤਾ ਸਤਿ ਹੈ।। ਜੇ ਤੁਸੀ ਕਹੋਗੇ ਜੋ ਕਰਤਾਰ ਦਾ ਨਾਮ ਅਰ ਰੂਪ ਮਿਥਆ ਹੈ।। ਤਾ ਕਰਤਾਰ ਦਾ ਅਧਾਰ ਭੂਤ ਕਉਣ ਠਹਰਾਵੋਗੇ।। ਜੋ ਤੁਸੀ ਅਧਾਰ ਭੂਤ ਠਹਰਾਵੋਗੇ ਸੋਈ ਅਸੀ ਕਰਤਾਰ ਠਹਰਾਵਾਗੇ।। ਤਾ ਤੇ ਕਰਤਾਰ ਦਾ ਨਾਮ ਭੀ ਸਤ ਹੈ ਅਰ ਰੂਪ ਭੀ ਸਤ ਹੈ।। ***ਨਿਰਭਉ ਨਿਰਵੈਰੁ।।*** ਨਿਰਭਉ ਹੈ ਓਸ ਨੂ ਭਉ ਭੀ ਕਿਸ ਦਾ ਨਹੀ।। ਨਿਰਵੈਰੁ ਹੈ ਉਸ ਨੂ ਵੈਰੁ ਕਿਸੇ ਨਾਲ ਨਹੀ।। ਭੌਉ ਤੇ ਵੈਰੁ ਆਪੋ ਦੂਜੇ ਨਾਲ ਹੁੰਦਾ ਹੈ।। ਸੋ ਵਾਹਗੁਰੂ ਬਿਨਾ ਤਾ ਹੋਰ ਕੋਈ ਹੋਇਆ ਨਹੀ।। ***ਅਕਾਲ ਮੂਰਤਿ।।*** ਅਕਾਲ ਤਿਸ ਦੀ ਮੂਰਤ ਹੈ।। ਤਾ ਸਿਧਾ ਕਹਿਆ ਸੋ ਸਰਗੁਨ ਰੂਪੁ ਅਕਾਲ ਕਹਿਦੇ ਹੋ ਕਿ ਨਿਰਗੁਨ ਰੂਪ ਅਕਾਲ ਕਹਿਦੇ ਹੋ।। ਤਾ ਬਾਬੇ ਜੀ ਕਹਿਆ ਸਰਗੁਨ ਭੀ ਅਕਾਲ ਹੈ।। ਤੇ ਨਿਰਗੁਨ ਭੀ ਅਕਾਲ ਹੈ।।



ਤਾ ਸਿਧਾ ਕਹਿਆ ਜੋ ਸਰਗੁਨ ਮੂਰਤ ਹੈ ਸੋ ਤੋ ਬਿਨਸਤੀਆ ਹੈ।। ਤਾ ਬਾਬੇ ਜੀ ਕਹਿਆ ਸਰਗੁਨ ਰੂਪ ਜੇ ਦੂਰ ਹੁੰਦਾ ਹੈ ਤਾ ਸੰਤ ਜਨਾ ਦੇ ਰਿਦੇ ਵਿਚ ਤਾ ਦੂਰ ਨਹੀ ਹੁੰਦਾ।। ਜੋ ਨਿਰਗੁਨ ਰੂਪ ਹੈ ਸੋ ਤੋ ਉਸ ਕੀ ਮੂਰਤ ਹੀ ਕੋਊ ਨਹੀ।। ਜੋ ਕਾਲ ਅਰੁ ਵਸਤ ਅਰ ਦੇਸ ਤੇ ਰਹਤ ਹੋਵੇ ਸੋ ਅਕਾਲ ਮੂਰਤ ਕਹੀਤਾ ਹੈ।। ***ਅਜੂਨੀ ਸੈਭੰ।।*** ਅਜੂਨੀ ਉਸ ਨੂ ਕਹਿਦੇ ਹੈਨ ਜੋ ਮਾਤਾ ਦੇ ਗਰਭ ਵਿਖੇ ਨਹੀ ਆਇਆ।। ਤਾ ਓਨਾ ਸਿਧਾ ਕਹਿਆ ਅਵਤਾਰ ਜੋ ਹੋਏ ਸੋ ਤਾ ਜੂਨ ਵਿਚੋ ਹੀ ਉਤਪਤ ਹੋਏ ਹੈਨਿ।। ਤਾ ਬਾਬੇ ਜੀ ਕਹਿਆ ਸੈਭੰ।। ਹੋਰੁ ਜੋ ਜੀਵ ਹੈਨਿ ਸੋ ਕਰਮਾ ਦੇ ਬਧੇ ਹੋਏ ਹੈਨ।। ਤੇ ਅਵਤਾਰ ਆਪਣੀ ਇਛਾ ਕਰਕੇ ਹੋਏ ਹੈਨਿ।। ਸੈਭੰ ਦੇ ਚਾਰ ਅਰਥ ਹੈਨ।। ਜੋ ਆਪਣੀ ਇਛਾ ਕਰਕੇ ਹੋਵੇ ਅਰ ਸਭਣਾ ਅੰਗਾ ਵਿਚ ਵਿਆਪਿਆ ਹੋਇਆ ਹੋਵੇ।। ਸੰਸਿਆ ਦੇ ਭੰਗ ਕਰਨ ਵਾਲਾ ਹੋਵੇ ਅਰ ਅਭੰਗ ਹੋਵੇ।। ਜੋ ਨਾਸ ਥੋ ਰਹਿਤ ਹੋਵੇ।। ਸੋ ਅਜੂਨੀ ਸੈਭੰ ਕਹੀਦਾ ਹੈ।। ਤਾ ਓਨਾ ਸਿਧਾ ਪੁਛਿਆ ਹੋਰ ਸਭ ਕਿਛੁ ਦ੍ਰਿਸਟ ਆਵਦਾ ਹੈ।। ਤੇ ਵਾਹਗੁਰੂ ਕਿਉ ਨਹੀ ਦ੍ਰਿਸਟ ਆਵਦਾ।। ਤਾ ਬਾਬੇ ਜੀ ਕਹਿਆ।। ***ਗੁਰਪ੍ਰਸਾਦਿ।।*** ਗੁਰਾ ਦੀ ਕਿਰਪਾ ਕਰਕੇ ਨਦਰ ਆਵਦਾ ਹੈ।। ਜੈਸੇ ਨੇਤਰਾ ਦੀਆ ਪੁਤਲੀਆ ਹੈ ਸੋ ਸਾਰੇ ਜਗਤ ਨੂ ਵੇਖਦੀਆ ਹੈਨ।। ਤੇ ਆਪ ਨੂ ਨਹੀ ਵੇਖਦੀਆ।। ਪਰੁ ਜੇ ਆਰਸੀ ਅਗੇ ਰਖੀਏ ਤਾ ਆਪ ਨੂੰ ਭੀ ਵੇਖਦੀਆ ਹੈਨ।। ਤੈਸੇ ਉਸ ਮਹਾਰਾਜ ਦੀ ਸਤਿਆ ਕਰ ਸਭਸੁ ਨੂ ਦੇਖਦਾ ਹੈ।। ਤੇ ਆਪ ਨੂ ਨਹੀ ਵੇਖਦਾ।। ਪਰ ਜੇ ਗੁਰਾ ਦੇ ਸਬਦ ਨੂ ਅਗੇ ਰਖਦਾ ਹੈ ਤਾ ਆਪ ਨੂ ਭੀ ਦੇਖਦਾ ਹੈ।। ਫੇਰ ਸਿਧਾਂ ਪ੍ਰਸਨੁ ਕੀਤਾ।। ਜਾ ਜਗਤੁ ਨਹੀ ਸੀ ਕੀਤਾ ਤਾ ਉਸ ਦਾ ਨਾਮ ਸਤਿ ਹੋਵੇਗਾ।। ਜਾ ਜਗਤ ਨੂ ਕੀਤਾ ਤਾ ਕਰਤਾ ਭੁਗਤਾ ਹੋਇਆ।। ਤ ਤੇ ਸਤਿ ਨਾ ਹੋਵੈਗਾ।। ਜੈਸੇ ਦੂਧ ਮੈ ਦਹੀ ਹੋਤਾ ਹੈ ਫੇਰਿ ਦੂਧ ਨਹੀ ਹੁਦਾ।। ਜੈਸੇ ਕਣਕ ਤੇ ਆਟਾ ਹੁਦਾ ਹੈ ਫਿਰ ਕਣਕ ਨਹੀ ਹੁੰਦੀ।। ਤੈਸੇ ਬ੍ਰਹਮ ਥੀ ਜੇ ਈਸਰ ਹੋਵੇਗਾ ਫੇਰਿ ਬ੍ਰਹਮ ਨਾ ਹੋਵੈਗਾ।। ਤਾ ਬਾਬੇ ਜੀ ਕਹਿਆ ਈਹਾ ਵਿਵਰਤਵਾਦੁ ਹੈ।। ਜੈਸੇ ਜਲ ਤੇ ਤਰੰਗੁ ਨਹੀ ਹੋਏ ਤਉ ਭੀ ਜਲੁ ਹੈ।। ਜੋ ਤਰੰਗ ਉਪਜੇ ਹੈ ਤਉ ਭੀ ਜਲ ਹੈ।। ਜੋ ਤਰੰਗ ਕਲੋਲ ਕਰਤੇ ਹੈ ਤਉ ਭੀ ਜਲੁ ਹੈ।। ੧।। ***ਜਪੁ ।। ਆਦਿ ਸਚੁ ਜੁਗਾਦਿ ਸਚੁ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।। ੧।।*** ਆਦਿ ਜਾਂ ਜਗਤ ਨਹੀ ਹੋਇਆ ਤਉ ਭੀ ਬ੍ਰਹਮੁ ਸਤ ਸੀ।। ਜੇ ਜਗਤ ਹੋਇਆ ਤਉ ਭੀ ਬ੍ਰਹਮ ਸਤਿ ਸੀ ਹੁਣਿ ਜੋ ਵਰਤਮਾਂਨ ਹੈ ਤਉ ਭੀ ਸਤਿ ਹੈ।। ਤਾ ਉਨਾ ਸਿਧਾ ਪੁਛਿਆ ਜੋ ਇਕ ਸਾਸਤ੍ਰ ਕਹਿਦੇ ਹੈਨਿ।। ਜੋ ਸੁਚ ਪਵਿਤ੍ਰ ਸਦਾ ਸਰੀਰ ਰਹਦਾ ਹੈ ਤਉ ਪਰਮੇਸੁਰ ਮਿਲਤਾ ਹੈ।। ਇਕ ਕਹਿਦੇ ਹੈਨਿ ਚੁਪ ਕਰ ਕੈ ਸਮਾਧ ਲਾਈਐ ਤਾ ਪ੍ਰਮੇਸੁਰ ਮਿਲਤਾ ਹੈ ਤੇ ਅਲਪ ਅਹਾਰੁ ਕਰੀ ਤਾ ਖੁਧਿਆ ਜਾਗਤੀ ਰਹਤੀ ਹੈ।। ਤਉ ਪ੍ਰਮੇਸੁਰ ਮਿਲਤਾ ਹੈ। ਇਕ ਕਹਿਦੇ ਹੈਨਿ ਵੇਦ

ਸਾਸਤ੍ਰ ਸਮਝ ਕੇ ਆਤਮਾ ਤੇ ਦੇਹ ਨੂ ਭਿੰਨ ਜਾਣੀਦਾ ਹੈ। ਅਰੁ ਸਭਿ ਵਿਦਆ ਮੋ ਚਤਰ ਹੋਈਤਾ ਹੈ ਤਉ ਮਿਲਤਾ ਹੈ।। ਤਾ ਬਾਬੇ ਜੀ ਕਹਿਆ ਏਹ ਵਚਨ ਸਭ ਸਤਿ ਹੈਨਿ।। ਜੈਸੇ ਗੁਰਾ ਦਾ ਰਿਦਾ ਹੈ ਜੇ ਤੈਸੇ ਸਮਝੀਤਾ ਹੈ ਤਾ ਪਰਮੇਸੁਰ ਪ੍ਰਾਪਤ ਹੋਤਾ ਹੈ।। ਤਾ ਬਾਬਾ ਜੀ ਬੋਲਿਆ।।

***ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ।।***
***ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ।।***
***ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ।।***
***ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ।।***
***ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ।।***
***ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ।।੧ ।।***

ਤਾਂ ਬਾਬਾ ਜੀ ਬੋਲਿਆ।। ਸਰੀਰ ਦੀ ਸੋਚ ਜੋ ਹੁਦੀ ਹੈ ਜਲ ਮ੍ਰਿਤਕ ਨਾਲ ਹੁਦੀ ਹੈ।। ਬਸਤ੍ਰ ਜਲ ਤੇ ਸਬੂਣ ਨਾਲਿ ਸੁਚੇ ਹੁਦੇ ਹੈਨਿ।। ਮਨ ਵਿਚ ਹਉਮੈ ਦੀ ਤੇ ਰਾਗਿ ਦ੍ਵੈਖ ਦੀ ਮੈਲੁ ਲਗੀ ਹੋਈ ਹੈ। ਸੋ ਨਾਮ ਤੇ ਗਆਨ ਕਰ ਦੂਰ ਹੁਦੀ ਹੈ।। ਬਾਹਰੋ ਸਰੀਰ ਦੀ ਲਖ ਵਾਰੀ ਸੋਚ ਕਰੇ ਜਉ ਲਗ ਹਉਮੈ ਦੀ ਮੈਲੁ ਨਹੀ ਧੋਦਾ ਤਉ ਲਗ ਸੁਚ ਨਹੀ ਹੁੰਦਾ।। ਬਾਹਰੋ ਪ੍ਰਾਨ ਤੇ ਇੰਦ੍ਰੀਆ ਨੂੰ ਰੋਕ ਕੇ ਚੁਪ ਕਰ ਰਹੇ ਜਉ ਲਗ ਮਨ ਦੇ ਸੰਕਲਪ ਨਹੀ ਰੋਕਤਾ ਤਉ ਲਗ ਲਿਵ ਦੀ ਤਾਰ ਨਹੀ ਲਗਦੀ।। ਜਉ ਲਗ ਜਗਤ ਦੇ ਪਦਾਰਥ ਅਨਿਤ ਨਹੀ ਜਾਣਦਾ ਤਉ ਲਗ ਮਨ ਦੀ ਭੁਖ ਨਹੀ ਉਤਰਦੀ।। ਜੇ ਚਉਦਾ ਪੁਰੀਆ ਦੇ ਪਦਾਰਥ ਭਾਂਰਾ ਦੀ ਨਿਆਈ ਬੰਨ ਕੇ ਇਸ ਦੇ ਹਵਾਲੇ ਕੀਚਨ ਜਉ ਲਗ ਸਤਿਗੁਰਾਂ ਨੂ ਮਿਲੇ ਕੇ ਆਤਮ ਗਿਆਨ ਨੂੰ ਨਹੀ ਪਛਾਣਦਾ।। ਤਉ ਭਾਵੈ ਕੇਹੀਆ ਸਿਆਣਪਾ ਸਿਖੇ।। ਜਉ ਲਗ ਆਪ ਨੂ ਨ ਪਛਾਣੇਗਾ ਤਉ ਲਗ ਹੋਰੁ ਸਿਆਣਪ ਨਾਲ ਨਾ ਕਾਈ ਚਲੇਗੀ।। ਤੇ ਜੇ ਤੁਸੀ ਪੁਛੋ ਅਸੀ ਸਚਿਆਰ ਕਿਵ ਕਰ ਹੋਵੀਐ।। ਏਹ ਜੋ ਸਰੀਰ ਦੀ ਹਉਮੈ ਦੀ ਕੂੜੀ ਕੰਧ ਉਸਰੀ ਹੈ।। ਏਹ ਕਿਉ ਕਰ ਢਹੈ।। ਤਉ ਜੋ ਵਾਹਗੁਰੂ ਦੇ ਹੁਕਮ ਵਿਚ ਹੋਵੇ ਸੋ ਮਿਠਾ ਕਰ ਮੰਨੇ।। ਉਸ ਦੀ ਰਜਾ ਨਾਲ ਚਲੈ।। ਜੋ ਕੁਝ ਸਾਡਾ ਲੇਖੁ ਲਿਖਆ ਹੈ ਸੋ ਸਾਡੇ ਨਾਲ ਹੈ।। ੧ ।।

***ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ।।***
***ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ।।***
***ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ।।***
***ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ।।***
***ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ।।***
***ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ।।੨ ।।***

ਜੇ ਤੁਸੀ ਪੁਛੋ ਹੁਕਮ ਕਿਉ ਕਰ ਮੰਨੀਦਾ ਹੈ।। ਤਾ ਵਾਹਗੁਰੂ ਦੇ ਹੁਕਮ ਵਿਚ ਸਾਰੀ ਸ੍ਰਿਸਟ ਦੇ ਆਕਾਰੁ ਹੋਏ ਹੈਨ।। ਵਾਹਗੁਰੂ ਦੇ ਹੁਕਮ ਨੂ ਕਹਿਆ ਨਹੀ ਜਾਦਾ।। ਕਿਸੇ ਦਾ ਆਕਾਰ ਸੁੰਦਰੁ ਕੀਤਾ ਹੈਸੁ ਕਿਸੇ ਦਾ



ਅਸੁੰਦਰ ਕੀਤਾ ਹੈਸੁ।। ਜੋ ਕੀਤਾ ਹੈਸੁ ਸੁ ਹਛਾ ਹੀ ਕੀਤਾ ਹੈਸੁ।। ਉਸ ਵਾਹਗੁਰੂ ਦੇ ਹੁਕਮ ਵਿਚ ਜੀਅ ਜੰਤ ਹੋਏ ਹੈਨਿ।। ਉਸ ਵਾਹਗੁ ਦੇ ਹੁਕਮ ਵਿਚ ਵਡਆਈਆ ਮਿਲਦੀਆ ਹੈਨਿ।। ਕਿਸੇ ਨੂ ਰਾਜ ਮਿਲਦਾ ਹੈ।। ਕਿਸੇ ਨੂ ਭਜਨ ਮਿਲਦਾ ਹੈ।। ਉਸ ਵਾਹਗੁਰੂ ਦੇ ਹੁਕਮ ਕਰਕੈ ਉਤਮ ਹੁੰਦੇ ਹੈਨਿ ਸਾਤਕੀ।। ਕੋਈ ਨੀਚ ਹੁਦੇ ਹੈਨਿ ਤਾਮਸੀ।। ਤੇ ਹੁਕਮ ਵਿਚ ਹੀ ਸੁਖ ਤੇ ਦੁਖ ਹੁਦੇ ਹੈਨਿ।। ਜਿਨ ਪਾਪ ਕੀਤੇ ਹੈਨਿ ਸੋ ਦੁਖ ਪਾਵਤੇ ਹੈ। ਤੇ ਜਿਨਾ ਪੁੰਨ ਕੀਤੇ ਹੈਨਿ ਸੋ ਸੁਖ ਪਾਵਤੇ ਹੈ।। ਜਿਨਾ ਵਾਹਗੁਰੂ ਦਾ ਨਾਮ ਜਪਿਆ ਹੈ ਤੇ ਹੁਕਮੁ ਮਿਠਾ ਮੰਨਿਆ ਹੈ ਤਿਨਾ ਨੂ ਬਖਸੀਸ ਹੋਈ ਹੈ।। ਜਿਨਾ ਨੇ ਹੁਕਮੁ ਨਹੀ ਮੰਨਿਆ ਸੋ ਆਵਾਗਉਣੁ ਵਿਖੇ ਭਉਦੇ ਹੈਨਿ।। ਸਭ ਕੁਜ ਵਾਹਗੁਰੂ ਦੇ ਹੁਕਮ ਵਿਚ ਬਾਹਰਿ ਕੁਝ ਨਹੀ।। ਜੋ ਕੋਈ ਵਾਹਗੁਰੂ ਦਾ ਹੁਕਮ ਮਿਠਾ ਕਰਕੈ ਮੰਨਦੇ ਹੈਨਿ ਸੁੋ ਹਉਮੈ ਨਹੀ ਕਰਦੇ।। ੨ ॥

***ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ।।ਗਾਵੈ ਕੋ ਦਾਤਿ ਜਾਣੈ ਨੀਸਾਣੁ ।।***
***ਗਾਵੈਕੋਗੁਣਵਡਿਆਈਆਚਾਰ।।ਗਾਵੈਕੋਵਿਦਿਆਵਿਖਮੁਵੀਚਾਰੁ।।***
***ਗਾਵੈ ਕੋ ਸਾਜਿ ਕਰੇ ਤਨੁ ਖੇਹ ।।ਗਾਵੈ ਕੋ ਜੀਅ ਲੈ ਫਿਰਿ ਦੇਹ ।।***
***ਗਾਵੈ ਕੋ ਜਾਪੈ ਦਿਸੈ ਦੂਰਿ ।।ਗਾਵੈ ਕੋ ਵੇਖੈ ਹਾਦਰਾ ਹਦੂਰਿ ।।***
***ਕਥਨਾ ਕਥੀ ਨ ਆਵੈ ਤੋਟਿ ।।ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ।।***
***ਦੇਦਾ ਦੇ ਲੈਦੇ ਥਕਿ ਪਾਹਿ ।।ਜੁਗਾ ਜੁਗੰਤਰਿ ਖਾਹੀ ਖਾਹਿ ।।***
***ਹੁਕਮੀ ਹੁਕਮੁ ਚਲਾਏ ਰਾਹੁ ।।ਨਾਨਕ ਵਿਗਸੈ ਵੇਪਰਵਾਹੁ ।। ੩ ।।***

ਤਾ ਬਾਬੇ ਜੀ ਕਹਿਆ ਜੇੜੇ ਵਾਹਗੁਰੂ ਦੇ ਗੁਣ ਗਾਵਦੇ ਹੈਨ ਤਿਨਾ ਨੂ ਹੀ ਮਿਠਾ ਲਗਤਾ ਹੈ।। ਜੇ ਕੋਈ ਆਖੈ ਮੈ ਤਾਣ ਕਰਕੈ ਵਾਹਗੁਰੂ ਨੂ ਗਾਵਦਾ ਹਾ ਤਾ ਕਿਸੇ ਦਾ ਤਾਂਣ।। ਜੇ ਤੁਸੀ ਕਹੋ ਜੋ ਪਿਛਲਆ ਜਨਮਾ ਦਾ ਤਾਂਣ ਕਰਮਾ ਦਾ ਬਲੁ ਹੋਤਾ ਹੈ ਤਾ ਗਾਵੀਦਾ ਹੈ।। ਤਾ ਪਿਛਲੇ ਜੇ ਸੁਭ ਕਰਮਾ ਦੇ ਫਲ ਹੁੰਦੇ ਹੈਨਿ ਸੋ ਭੀ ਵਾਹਗੁਰੂ ਦੀ ਬਖਸੀਸ ਹੈ।। ਜੋ ਕੋਈ ਵਾਹਗੁਰੂ ਦੇ ਸਬਦ ਨੂ ਗਾਵੈ ਤਾਂ ਏਹ ਜਾਣੈ ਜੋ ਮੈਨੂ ਵਾਹਗੁਰੂ ਦੀ ਦਾਤ ਦੀ ਨੀਸਾਨੀ ਹੋਈ ਹੈ।। ਕੋਈ ਜੋ ਹੈਨ ਸੋ ਵਾਹਗੁਰੂ ਦੇ ਗੁਣ ਅਰ ਵਡਿਆਈਆ ਜੋ ਸੁੰਦਰੁ ਹੈਨਿ ਸੋ ਗਾਵਦੇ ਹੈਨਿ।। ਜੋ ਵੇਖੋ ਪ੍ਰਿਥਵੀ ਵਸਣ ਵਾਸਤੇ ਦਿਤੀ ਹੈ।। ਸੋ ਜਲੁ ਅਰ ਅਗਨ ਅਰ ਪਉਣੁ ਸੂਰਜ ਅਰ ਚੰਦ੍ਰਮਾ ਸਭ ਜੀਆ ਦੇ ਵਾਸਤੇ ਇਤਣੀਆ ਵਡਿਆਈਆ ਕੀਤੀਆ ਹੈਨ।। ਕੇਈ ਗਾਵਦੇ ਹੈਨਿ ਜੋ ਵਿਆਕਰਣ ਤੇ ਆਦਿ ਲੈ ਕੇ।। ਜੋ ਵਿਦਆ ਹੈਨਿ ਸੋ ਵਿਚਾਰ ਵਿਚਾਰ ਗਾਵਦੇ ਹੈਨ।। ਕੇਈ ਗਾਵਦੇ ਹੈਨਿ ਤਿਨਾ ਨੂ ਸਾਜਦਾ ਭੀ ਓਹ ਹੈ ਅਰੁ ਖੇਹ ਭੀ ਓਹੋ ਕਰਦਾ ਹੈ।। ਅਰ ਉਤਪਤ ਭੀ ਓਹੋ ਕਰਦਾ ਹੈ।। ਕੇਈ ਗਾਵਦੇ ਹੈਨਿ ਜੋ ਜਾਣੀਦਾ ਹੈ ਪ੍ਰਮੇਸੁਰੁ ਦ੍ਰਿਸਟਾ ਵਿਚੋ ਦੂਰ ਹੈ ਬੈਕੁੰਠ ਵਿਚ ਵਸਦਾ ਹੈ।। ਕੇਈ ਗਾਵਦੇ ਹੈਨਿ ਸਭਨਾਂ ਵਿਚ ਹਾਜਰਾ ਹਜੂਰ ਹੀ ਵੇਖਦਾ ਹੈ।। ਵਾਹਗੁਰੂ ਦੇ ਗੁਣ ਕਥਿਆ ਹੋਇਆ ਤੋਟ ਨਹੀ ਆਵਦੀ।। ਪ੍ਰਿਥਮੇ ਵਿਸਨਨਿ ਦੁਆਦਸ ਨਾਮ ਸੇ।। ਪ੍ਰਗਿਆਨੰਦ ਬ੍ਰਹਮਾ।। 1 ।। ਆਇਅੰ ਆਤਮਾ ਬ੍ਰਹਮਾ।। ੩ ।।

ਮਹਾਵਾਕ ਕਥੇ ਹੈਨਿ।। ਬਹੁੜੋ ਬ੍ਰਹਮੇ ਨਿ ਚਾਰੋ ਵੇਦ ਕਥੇ ਹੈ। ਉਸ ਨੇ ਭੀ ਬਿਅੰਤ ਕਹਿਆ ਹੈ।। ਹੋਰੁ ਕੋਟ ਕੋਟਿ ਹੀ ਰਖੀਸੁਰਾ ਮੁਨੀਸਰਾ ਨਿ ਕਥਿਆ ਹੈ।। ਮਹਾਰਾਜ ਦੇ ਗੁਣਾ ਨੂ ਬਿਅੰਤ ਹੀ ਕਹਿਆ ਨੇ।। ਵਾਹਗੁਰੂ ਸਭਣਾ ਜੀਆ ਨੂ ਰਿਜਕੁ ਦੇਦਾ ਹੈ ਤੇ ਲੈਨਿ ਵਾਲੇ ਥਕਿ ਪਉਦੇ ਹੈਨਿ।। ਜਿਤਨੇ ਜੁਗੁ ਪਿਛੇ ਬੀਤੇ ਹੈਨਿ ਸੋ ਖਾਦੇ ਆਏ ਹੈਨਿ।। ਹੋਰੁ ਭੀ ਜੋ ਅਗੇ ਹੋਵਨਿਗੇ ਸੋ ਖਾਵਨਿਗੇ।। ਵਾਹਗੁਰੂ ਹੁਕਮੀ ਹੈ ਆਪਣੇ ਹੁਕਮੁ ਕਰਕੈ ਸਭ ਪੰਥ ਚਲਾਏ ਹੈਨ।। ਗੁਰੂ ਨਾਨਕ ਜੀ ਕਹਿਦੇ ਹੈਨਿ।। ਜੋ ਵਾਹਗੁਰੂ ਵੇਖ ਵੇਖ ਵਿਗਸਤੇ ਹੈਨਿ।। ੩ ।।

***ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ।।***
***ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ।।***
***ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ।।***
***ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ।।***
***ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ।।***
***ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ।।***
***ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ।।੪ ।।***

ਸਚਾ ਓਹੁ ਸਾਹਿਬੁ ਹੈ ਸਚਾ ਹੀ ਉਸਦਾ ਨਾਮ ਹੈ।। ਉਸ ਨੂ ਜੋ ਗਾਵੀਏ ਸੋ ਅਪਾਰ ਪ੍ਰੀਤ ਕਰਕੈ ਗਾਵੀਏ।। ਜੇ ਤਾ ਅਪਾਰ ਪ੍ਰੀਤ ਨਾ ਹੋਵੈ ਤਾ ਵਾਹਗੁਰੂ ਦੇ ਅਗੇ ਅਰਦਾਸ ਕਰੀਏ।। ਅਰ ਮੰਗੀਏ ਜੋ ਏ ਮਹਾਰਾਜ ਤੂ ਸਾਨੂ ਪ੍ਰੀਤ ਦੇਇ। ਕਿਉ ਜੋ ਵਾਹਗੁਰੂ ਦਾਤਾ ਹੈ ਓਹ ਦਾਤ ਕਰੇਗਾ।। ਤਾ ਉਨਾ ਸਿਧਾ ਪੁਛਿਆ ਜੋ ਕੋਈ ਕਿਸੇ ਨੂ ਮਿਲਣ ਜਾਦਾ ਹੈ ਸੁ ਕੁਛ ਉਸ ਅਗੇ ਭੇਟਾ ਰਖਤਾ ਹੈ।। ਮੁਹੋ ਕੁਛ ਉਸ ਦੀ ਉਸਤਤਿ ਕਰਦਾ ਹੈ।। ਜਿਸ ਕਰਕੇ ਓਹੁ ਪ੍ਰਸੰਨ ਹੋਵੇ।। ਤਾ ਵਾਹਗੁਰੂ ਨੂ ਲੈ ਕੇ ਕੀ ਮਿਲੀਏ ਜੋ ਸਭ ਕੁਜ ਤਾ ਵਾਹਗੁਰੂ ਦਾ ਹੈ।। ਤੇ ਮੁਹੋ ਕੀ ਬੋਲੀਏ ਜੋ ਜਿਸੁ ਕਰ ਸਾਡੇ ਨਾਲ ਪਿਆਰ ਕਰੇ।। ਤਾ ਗੁਰੂ ਨਾਨਕ ਸਾਹਬੁ ਜੀ ਕੈਦੇ ਹੈਨਿ ਜੋ ਅੰਮ੍ਰਿਤ ਵੇਲੇ ਵਾਹਗੁਰੂ ਦੀਆ ਵਡਿਆਈਆ ਤੇ ਨਾਮ ਉਸ ਦਾ ਵੀਚਾਰੀਏ।। ਤਾ ਸਿਧਾ ਪੁਛਿਆ ਜੋ ਅੰਮ੍ਰਿਤ ਵੇਲਾ ਕਵਣੁ ਹੈ।। ਤਾ ਬਾਬੇ ਜੀ ਕਹਿਆ ਮਨੁਖਾ ਜਨਮ ਭੀ ਅੰਮ੍ਰਿਤ ਵੇਲਾ ਹੈ।। ਪਹਿਰ ਰਾਤਿ ਜੋ ਪਿਛਲੀ ਰੈਂਹਿਦੀ ਹੈ ਸੋ ਭੀ ਅੰਮ੍ਰਿਤ ਵੇਲਾ ਹੈ।। ਉਸ ਵੇਲੇ ਇਸਨਾਨ ਕਰਕੈ ਅੰਮ੍ਰਿਤ ਵੇਲੇ ਨਾਮ ਜਪੀਏ।। ਤੇ ਸੁਭ ਕਰਮਾ ਕਰਕੇ ਸਰੀਰ ਰੂਪੀ ਕਪੜਾ ਆਇਆ ਹੈ।। ਏਹ ਜੋ ਤੁਚਾ ਹੈ ਸੋਈ ਕਪੜਾ ਹੈ।। ਜੇ ਸਤਿਗੁਰਾ ਦੀ ਨਦਰਿ ਹੁਦੀ ਹੈ ਤਾ ਮੁਕਤ ਦਾ ਦੁਆਰਾ ਪ੍ਰਾਪਤ ਹੁੰਦਾ ਹੈ।। ਮੁਕਤਿ ਦੁਆਰਾ ਕਿਉ ਕਰਿ ਜਾਣੀਦਾ ਹੈ।। ਜੋ ਸਭਸ ਵਿਚ ਸਚਾ ਜਾਣੀਦਾ ਹੈ।। ੪ ।। ਤਾ ਸਿਧਾ ਪੁਛਿਆ ਵਾਹਗੁਰੂ ਕਿਸ ਨੇ ਥਾਪਿਆ ਤੇ ਕਿਸ ਨੇ ਕੀਤਾ ਹੈ।। ਉਸ ਦੀ ਸੇਵਾ ਕਿਉ ਕਰਿ ਹੁਦੀ ਹੈ।। ਬਚਨੁ ਹੋਇਆ।।



***ਥਾਪਿਆ ਨ ਜਾਇ ਕੀਤਾ ਨਾ ਹੋਇ ।।ਆਪੇ ਆਪਿ ਨਿਰੰਜਨੁ ਸੋਇ ।।***
***ਜਿਨਿ ਸੇਵਿਆ ਤਿਨਿ ਪਾਇਆ ਮਾਨੁ ।।ਨਾਨਕ ਗਾਵੀਐ ਗੁਣੀ ਨਿਧਾਨੁ ।।***
***ਗਾਵੀਐ ਸੁਣੀਐ ਮਨਿ ਰਖੀਐ ਭਾਉ ।।ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ।।***
***ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ।।***
***ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ।।***
***ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ।।***
***ਗੁਰਾ ਇਕ ਦੇਹਿ ਬੁਝਾਈ ।।***
***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ।। ੫ ।।***

ਤਾ ਬਾਬਾ ਜੀ ਬੋਲੇ ਜੋ ਵਾਹਗੁਰੂ ਹੈ ਕਿਸੇ ਦਾ ਥਾਪਿਆ ਹੋਇਆ ਨਹੀ।। ਨਾ ਕਿਸੇ ਕੀਤਾ ਹੋਇਆ ਹੈ।। ਉਸ ਜਿਹਾ ਕੋਈ ਹੋਵੇ ਅਹਾ ਤਾ ਕੋਈ ਉਸਨੂ ਥਾਪੇ ਆਹਾ।। ਓਹੁ ਆਪੇ ਆਪੁ ਹੈ।। ਮਾਇਆ ਦੀ ਉਪਾਧ ਥੋ ਰਹਿਤ ਹੈ।। ਅਥਵਾ ਸਰਬ ਦਾ ਆਪਣਾ ਆਪ ਓਹੀ ਹੈ।। ਜਿਸ ਨੇ ਉਸ ਦੀ ਸੇਵਾ ਕੀਤੀ ਹੈ ਓਨਾ ਨੂ ਮਾਂਨ ਤੇ ਵਡਿਆਈਆ ਮਿਲਦੀਆ ਹੈਨਿ।। ਤਾਂ ਤੇ ਐਸਾ ਜੋ ਗੁਣਾ ਦੀ ਨਿਧ ਹੈ ਤਿਸਨੂ ਸੇਵਿਆ ਚਾਹੀਤਾ ਹੈ।। ਤਾ ਤੇ ਸੇਵਾ ਦੇ ਤੀਨ ਗੁਣ ਕਹਤੇ ਹੈ।। ਗਾਵਣਾ ਅਰ ਸੁਣਨਾ ਅਰ ਨਿਧਆਸਣ ਕਰਣਾ।। ਅਰ ਮਨ ਮੈ ਭਾਉ ਰਖਣਾ।। ਜਿਤਨੇ ਦੁਖ ਹੈਨਿ ਸੋ ਨਾਸ ਹੋਉ ਜਾਦੇ ਹੈਨਿ।। ਤੇ ਗਾਵਣਾ ਸੁਖਾ ਦੇ ਘਰ ਵਿਚ ਲੈ ਜਾਦਾ ਹੈ।। ਗੁਰ ਜੋ ਹੈਨ ਅਕਾਲ ਪੁਰਖ ਉਸ ਦੇ ਮੁਖ ਥੀ ਨਾਦ ਹੋਇਆ ਹੈਇ ਓਅੰਕਾਰ।। ਗੁਰਾ ਦੇ ਮੁਖ ਨਾਦ ਥੀ ਬ੍ਰਹਮੇ ਨੇ ਬੇਦ ਚਾਰੇ ਕੀਤੇ ਹੈਨ।। ਗੁਰਾ ਦੇ ਮੁਖਾਗਰ ਦੇ ਜੋ ਵਾਕ ਹੈਨਿ ਓਹੁ ਸਾਰੇ ਜਗਤ ਵਿਚ ਸਮਾਇ ਰਹੇ ਹੈਨਿ।। ਉਤਪਤ ਭੀ ਓਅੰਕਾਰ ਕਰਕੈ ਹੋਈ ਹੈ ਸਾਰੇ ਜਗਤ ਦੀ।। ਉਧਾਰ ਭੀ ਓਅੰਕਾਰ ਕਰਕੈ ਹੋਤਾ ਹੈ।। ਓਅੰਕਾਰ ਦੀ ਧੁਨ ਥੀ ਹੀ ਈਸਰ ਜੋ ਸਿਵ ਹੈ ਸੋ ਭੀ ਹੋਇਆ ਹੈ।। ਓਅੰਕਾਰ ਦੀ ਧੁਨ ਥੀ ਹੀ ਗੋ ਦੇ ਜੋ ਰਖਣੇ ਵਾਲਾ ਵਿਸ਼ਨ ਹੈ ਸੋ ਭੀ ਹੋਇਆ ਹੈ।। ਤਾ ਸਿਧਾ ਪੁਛਿਆ ਤੁਸੀ ਗੋ ਕਿਸ ਨੂ ਕਹਿਦੇ ਹੋ।। ਤਾਂ ਬਾਬੇ ਜੀ ਕਹਿਆ ਗੋ ਪ੍ਰਿਥਵੀ ਦਾ ਨਾਉ ਭੀ ਹੈ। ਅਰੁ ਗੋਉ ਇੰਦ੍ਰੀਆ ਦਾ ਨਾਉ ਭੀ ਹੈ।। ਗੋ ਗਇਆ ਦਾ ਨਾਉ ਭੀ ਹੈ। ਗੋ ਵੇਦਾ ਦਾ ਨਾਉ ਭੀ ਹੈ। ਗੋ ਬਾਣੀ ਦਾ ਨਾਉ ਭੀ ਹੈ।। ਸਭਣਾ ਦੀ ਰਖਿਆ ਕਰੇ ਸੋ ਗੋਰਖੁ ਕਹੀਦਾ ਹੈ।। ਅਰ ਓਸੇ ਓਅੰਕਾਰ ਦੀ ਧੁਨ ਥੀ ਬ੍ਰਹਮਾ ਹੋਇਆ ਹੈ। ਉਸੇ ਓਅੰਕਾਰ ਤੋ ਮਾਇਆ ਲਛਮੀ ਹੋਈ ਹੈ।। ਸੋ ਉਸੇ ਪਾਰਬਤੀ ਕਾ ਰੂਪ ਧਾਰਿਆ ਹੈ।। ਫੇਰਿ ਮਹਾਰਾਜ ਨੇ ਆਗਿਆ ਕੀਤੀ ਜੇ ਇਸ ਨੋ ਵਰੋ।। ਓਨਾ ਕਹਿਆ ਅਸੀ ਮਾਤਾ ਨੂ ਕਿਉ ਕਰ ਵਰੀਏ।। ਤਾ ਮਾਇਆ ਨਿ ਤ੍ਰੈ ਰੂਪ ਧਾਰੇ।। ਸਵਤ੍ਰੀ ਦਾ ਰੂਪ ਧਾਰ ਕੇ ਬ੍ਰਹਮੇ ਨੂ ਵਰਿਆ।। ਤੇ ਲਛਮੀ ਦਾ ਰੂਪ ਧਾਰ ਕੇ ਵਿਸ਼ਨ ਨੂ ਵਰਿਆ। ਤੇ ਪਾਰਬਤੀ ਦਾ ਰੂਪ ਧਾਰ ਕੇ ਸਿਵ ਨੂ ਵਰਿਆ।। ਤਾ ਸਿਧਾ ਪੁਛਿਆ ਗੁਰੁ ਤੁਸਾ ਬ੍ਰਹਮੇ ਨੂ ਕਹਿਆ ਹੈ ਕੇ ਪਾਰਬਤੀ ਨੂ ਕਹਿਆ।। ਤਾ ਬਾਬੇ ਜੀ ਕਹਿਆ ਜੈਸੇ ਦੀਵਾ ਵਿਚ ਦਲੀਜ

ਦੇ ਬਾਲ ਰਖੀਦਾ ਹੈ ਤ ਅੰਦਰ ਭੀ ਪ੍ਰਗਾਸ ਕਰਦਾ ਹੈ ਬਾਹਰ ਭੀ ਪ੍ਰਗਾਸ ਕਰਦਾ ਹੈ।। ਤੈਸੇ ਛੰਦਾ ਦੀ ਧਾਰਨਾ ਵਾਸਤੇ ਇਕ ਜਾਗਾ ਗੁਰੁ ਬ੍ਰਹਮੇ ਨੂ ਪ੍ਰਗਾਸਦਾ ਹੈ। ਅਰ ਪਾਰਬਤੀ ਮਾਈ ਨੂ ਪ੍ਰਗਾਸਤਾ ਹੈ।। ਦੂਜਾ ਅਰਥ ਇਸਦਾ ਏਹ ਹੈ।। ਗੁਰਮਖਿ ਜੋ ਹੈਨ ਨਾਦ ਜੋ ਕੀਰਤਨ ਦੀਆ ਧੁਨਾ ਹੈ ਕਿਸੇ ਸਮੇ ਉਸ ਵਿਚ ਪਰਚੇ ਰਹਿਦੇ ਹੈਨ।। ਕਿਸੇ ਸਮੇ ਵੇਦਾ ਦਾ ਪਰਚੇ ਕਰਦੇ ਹੈਨ। ਕਿਸੇ ਸਮੇ ਸਮਾਦਲ ਇਕੇ ਸਮਾਇ ਰਹਦੇ ਹੈਨਿ।। ਤਾ ਸਿਧਾ ਕਹਿਆ ਉਨਾ ਦਾ ਗੁਰੂ ਕਉਣ ਹੈ।। ਤਾਂ ਬਾਬੇ ਜੀ ਕਹਿਆ ਸਿਵ ਦੇ ਉਪਾਸਕੀ ਸਮਾਧ ਲਾਵਦੇ ਹੈਨ।। ਤੇ ਵਿਸਨ ਦੇ ਉਪਾਸਕੀ ਕੀਰਤਨ ਕਰਤੇ ਹੈ।। ਤੇ ਬ੍ਰਹਮੇ ਦੇ ਉਪਾਸਕੀ ਵੇਦ ਪੜਦੇ ਹੈਨ।। ਅਰ ਪਾਰਬਤੀ ਦੇ ਉਪਾਸਕੀ ਦਾਨ ਪੁਨ ਕਰਦੇ ਹੈਨ।। ਤਾ ਸਿਧਾ ਕਹਿਆ ਜਿਸ ਤੋ ਇਹ ਤ੍ਰੈ ਹੋਏ ਹੈਨ ਤਿਸ ਦਾ ਰੰਗ ਸਾਨੂ ਦਸੋ।। ਤਾ ਬਾਬੇ ਜੀ ਕਹਿਆ ਮੈ ਜਾਣਦਾ ਹੋਵਾ ਆਹਾ ਤਾ ਮੈ ਆਖਾ ਨਾਹੀ।। ਤਾ ਸਿਧਾ ਕਹਿਆ ਤੈਥੋ ਕੁਝ ਛਪਿਆ ਹੋਇਆ ਹੈ।। ਤਾ ਬਾਬਾ ਜੀ ਬੋਲਿਆ ਓਹ ਜੋ ਨਿਰਗੁਣ ਹੈ ਜਾਣਨਿ ਵਿਚ ਆਵਦਾ ਹੈ।। ਤੇ ਕਹਿਨ ਵਿਚ ਨਹੀ ਆਵਦਾ।। ਹੇ ਗੁਰਹੁ ਮੈਨੂ ਇਕ ਬੂਝ ਦੇਵੋ ਜੋ ਸਭਣਾ ਜੀਆ ਦਾ ਜੋ ਇਕ ਦਾਤਾ ਹੈ ਸੋ ਮੈਥੋ ਵਿਸਰੇ ਨਾਹੀ।। ਅਥਵਾ ਸਤਿਗੁਰਾ ਨੇ ਮੁਝੇ ਏਹ ਬੂਝ ਦਿਤੀ ਹੈ ਜੋ ਮੈਨੂ ਨਾਮ ਨੂ ਨਹੀ ਵਸਾਰਦਾ।। ੫ ।।

***ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ।।***
***ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ।।***
***ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ।।***
***ਗੁਰਾ ਇਕ ਦੇਹਿ ਬੁਝਾਈ ।।***
***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ।।੬ ।।***

ਤਾ ਸਿਧਾ ਕਹਿਆ ਸਭਣਾ ਤੀਰਥਾ ਦਾ ਜੇ ਇਸਨਾਨ ਕਰ ਆਵਨੇ ਹਾ ਤਾ ਅਸੀ ਸੁਮੇਰ ਪ੍ਰਬਤ ਤੇ ਆਇ ਆਸਣ ਕਰਨੇ ਹਾ।। ਤੁਧ ਭੀ ਤੀਰਥਾ ਦਾ ਇਸਨਾਨ ਕੀਤਾ ਹੈ ਕਿ ਨਾਹੀ ਕੀਤਾ।। ਤਾ ਬਾਬੇ ਜੀ ਕਹਿਆ ਵਾਹਗੁਰੂ ਦਾ ਜੋ ਭਾਣਾ ਮੰਨਦਾ ਹੈ ਸੋ ਸਭੇ ਤੀਰਥ ਇਸੇ ਵਿਚ ਵਸਦੇ ਹੈਨਿ।। ਜੋ ਭਾਣਾ ਨਹੀ ਮੰਨੀਦਾ ਤਾ ਤੀਰਥਾ ਨੂ ਨਾਇ ਕੇ ਕੀ ਕਰਨਾ ਹੈ।। ਜਿਤਨੇ ਸ੍ਰਿਸਟ ਵਿਚ ਪਦਾਰਥ ਹੋਏ ਹੈਨਿ ਆਪੋ ਆਪਣੇ ਕਰੰਮਾ ਦੇ ਅਨਸਾਰ ਮਿਲਤੇ ਹੈਨ।। ਏਹ ਜੋ ਗੁਰਾ ਦੀ ਮਤਿ ਹੈ ਸੋ ਸੁਚੇ ਮੋਤੀ ਤੇ ਮਾਣਕ ਹੈਨਿ।। ਜੇ ਏਹ ਭੀ ਵਚਨ ਸੁਣ ਕੇ ਮੰਨੇ ਤੇ ਸਤਿਗੁਰਾ ਅਗੇ ਅਰਦਾਸ ਕਰੇ  ਜੋ ਮੈਨੂ ਬੂਝ ਦੇਵੋ।। ਸਭਣਾ ਜੀਆ ਦਾ ਜੋ ਇਕੁ ਦਾਤਾ ਹੈ ਸੋ ਮੈਥੋ ਵਿਸਰੇ ਨਾਹੀ।। ੬ ।।

***ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ।।***
***ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ।।***
***ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ।।***



***ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ।।***
***ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ।।***
***ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ।।***
***ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ।।੭ ।।***

ਤਾ ਸਿਧਾ ਕਹਿਆ ਜੇ ਤੂ ਸਾਡਾ ਚੇਲਾ ਹੋਵੇ ਤਾ ਅਸੀ ਤੇਰੀ ਚਹੁ ਜੁਗਾ ਦੀ ਆਰਜਾ ਕਰ ਦੇਈਐ।। ਜੋ ਐਸੀ ਸਿਧਤਾਈ ਦੇਈਏ ਜੋ ਸਭ ਕੋ ਤੇਰਾ ਮੁਖ ਉਤੇ ਭੀ ਜਸੁ ਕਰੇ ਤੇ ਪਿਛੇ ਭੀ ਕੀਰਤ ਕਰੇ।। ਤੇ ਸਭ ਕੋਈ ਤੇਰੇ ਨਾਲ ਭੀ ਉਠ ਚਲੈ।। ਤਾ ਬਾਬਾ ਜੀ ਬੋਲਿਆ ਜੇ ਚਾਰ ਜੁਗ ਆਰਜਾ ਹੋਵੈ ਅਥਵਾ ਇਸਥੋ ਦਸ ਭਾਇ ਵਧੀਕ ਹੋਵੈ ਤਾ ਆਰਜਾ ਜੋ ਭਗਵਾਨ ਦੇ ਭਜਨ ਵਿਚ ਬਤੀਤ ਹੋਵੇ ਓਹੁ ਥੋੜੀ ਭੀ ਬਹੁਤ ਹੈ।। ਤੇ ਜੇ ਅਕਾਰਥੀ ਜਾਵੇ ਤਾ ਚਾਲੀ ਜੁਗ ਕਿਤੇ ਲੇਖੇ ਨਾਹੀ।। ਤੇ ਜੇ ਨਵਾ ਖੰਡਾ ਵਿਚ ਜਾਤਾ ਤੇ ਗੁਰਦੁਆਰੇ ਸਾਧ ਸੰਗਤ ਵਿਚ ਨਾ ਜਾਤਾ ਤਾ ਉਸ ਨਾਲੋ ਜੋ ਸਾਧ ਸੰਗਤ ਦਾ ਪਛਾਣੂ ਤੇ ਗੁਰਾ ਦੇ ਸਬਦ ਨੂ ਪਛਾਣੇ ਸੋ ਵਸੇਖ ਹੈ। ਤੇ ਨਾਲ ਸਭ ਕੋਈ ਆਦਰੁ ਕਰਕੇ ਚਲੇ ਤੇ ਕਰਤੇ ਦਾ ਨਾਮੁ ਚਿਤ ਨਾ ਹੋਵਸੁ ਤਾ ਮਰਦਿਆ ਨਾਮੁ ਨਾਲ ਚਲਦਾ ਹੈ।। ਤੇ ਨਾਉ ਭੀ ਚੰਗਾ ਹੋਇਆ ਤੇ ਜਸੁ ਔ ਕੀਰਤ ਭੀ ਹੋਇਆ। ਤੇ ਵਾਹਗੁਰੂ ਦੀ ਕ੍ਰਿਪਾ ਦੀ ਦਿਸਟ ਨਾ ਹੋਈ ਤਾਂ ਇਸ ਦੀ ਅਗੇ ਬਾਤ ਭੀ ਕਿਸੈ ਨਾਹੀ ਪੁਛਣੀ।। ਜੋ ਕੀਟਾ ਵਿਚ ਕੀਟ ਕਰੀਐਗਾ ਤੇ ਦੋਸ ਜੋ ਪਾਪੀ ਹੋਰ ਹੈਨ ਸੋ ਭੀ ਇਸਨੂ ਦੋਸ ਦੇਵਨਗੇ।। ਜੋ  ਦੇਹ ਅਰੋਗੁ ਹੁਦਿਆ ਨਾਮ ਨਾ ਜਪਨਗੇ।। ਗੁਰੂ ਨਾਨਕ ਜੀ ਕਹਿਦੇ ਹੈਨਿ।। ਜੋ ਵਾਹਗੁਰੂ ਜੀ ਦਾ ਨਾਮ ਕੈਸਾ ਹੈ ਜੋ ਨਿਰਗੁਣ ਪੁਰਖੁ ਜਪਾ ਤਪਾ ਥੀ ਹੀਣ ਹੈਨਿ ਉਨਾ ਨੂ ਭੀ ਗੁਣ ਕਰਦਾ ਹੈ।। ਜੋ ਗੁਣਵੰਤੇ ਦਾਨ ਪੁਨ ਜਪ ਤਪ ਵਾਲੇ ਹੈਨਿ ਉਨਾ ਨੂ ਭੀ ਗੁਣ ਦੇਦਾ ਹੈ।। ਐਸਾ ਹੋਰੁ ਕੋਈ ਨਹੀ ਨਿਰਗੁਣਾ ਤੇ ਗੁਣ ਕਰਨ ਵਾਲਾ ਜੈਸਾ ਮਹਾਰਾਜ ਦਾ ਨਾਮ ਹੈ।  ਅਥਵਾ ਜੋ ਕੋਈ ਨਾਮ ਜਪਦਾ ਹੈ ਸੋ ਆਪਣੇ ਉਧਾਰ ਵਾਸਤੇ ਮਹਾਰਾਜ ਦੇ ਗੁਣ ਕਥਨ ਵਾਲਾ ਕੋਈ ਨਹੀ ਸੂਝਤਾ।। ਅਥਵਾ ਜੈਸਾ ਨਾਮ ਮਹਾਰਾਜ ਦਾ ਪਾਪੀਆ ਦਾ ਉਧਾਰ ਕਰਦਾ ਹੈ ਐਸਾ ਹੋਰੁ ਕੋਈ ਨਹੀ ਕਰਦਾ।। ੭ ।।

***ਸੁਣਿਐ ਸਿਧ ਪੀਰ ਸੁਰਿ ਨਾਥ ।।ਸੁਣਿਐ ਧਰਤਿ ਧਵਲ ਆਕਾਸ ।।***
***ਸੁਣਿਐ ਦੀਪ ਲੋਅ ਪਾਤਾਲ ।।ਸੁਣਿਐ ਪੋਹਿ ਨ ਸਕੈ ਕਾਲੁ ।।***
***ਨਾਨਕ ਭਗਤਾ ਸਦਾ ਵਿਗਾਸੁ ।।ਸੁਣਿਐ ਦੂਖ ਪਾਪ ਕਾ ਨਾਸੁ ।।੮ ।।***

ਤਾ ਸਿਧਾ ਪੁਛਿਆ ਜਿਨਾ ਨਾਮ ਦਾ ਮਹਾਤਮ ਸੁਣਿਆ ਉਨਾ ਨੂ ਭੀ ਫਲ ਹੁੰਦਾ ਹੈ।। ਤਾ ਬਾਬਾ ਜੀ ਬੋਲਿਆ। ਜਿਸ ਕਾਮਨਾ ਵਾਸਤੇ ਨਾਮ ਦਾ ਮਹਾਤਮ ਸੁਣੀਦਾ ਹੈ। ਸਭ ਕਾਮਨਾ ਪੂਰੀਆ ਹੁੰਦੀਆਂ ਹੈਨਿ।। ਨਾਮ ਦੇ ਸ੍ਰਵਣਿ ਕਰ ਸਿਧ ਹੋਏ ਹੈਨਿ।। ਪੀਰ ਸੁਰ ਹੋਏ ਹੈਨ।। ਸ੍ਰਵਣਿ ਕਰ

ਧਰਤੀ ਜਲਾ ਵਿਚ ਨਹੀ ਗਲਦੀ।। ਧੌਲ ਧਰਤੀ ਦੇ ਭਾਰ ਨੂ ਉਠਾ ਖਲੋਤਾ ਹੈ।। ਅਕਾਸ ਜੋ ਚਉਫੇਰੇ ਧਰਤੀ ਦੇ ਮਥਾ ਟੇਕਿਆ ਨਜਰ ਆਵਦਾ ਹੈ ਸੋ ਭੀ ਨਾਮ ਨੂ ਸੁਣਦਾ ਹੈ।। ਹੋਰੁ ਜਿਤਨੇ ਦੀਪ ਤੇ ਲੋਉ ਤੇ ਪਤਾਲ ਹੈਨ ਸੋ ਭੀ ਨਾਮ ਦੇ ਮਹਾਤਮ ਕਰਿ ਸਦਾ ਇਸਥਿਤ ਹੈਨ।। ਜਿਨ੍ਹਾ ਮਹਾਤਮ ਸੁਣਿਆ ਓਨਾ ਨੂ ਕਾਲ ਨਹੀ ਪੋਉਦਾ।। ਗੁਰੂ ਨਾਨਕ ਜੀ ਕੈਦੇ ਹੈਨ ਜਿਨਾ ਸ੍ਵਨ ਵਾਲਿਆ ਨੂੰ ਏਡੇ ਫਲ ਹੈਨ ਜੋ ਸ੍ਵਨਨ ਮੰਨਨ ਨਿਧਾਸਨ ਕਰਕੈ ਭਗਤ ਕਰਨਗੇ ਤਿਨਾ ਨੂ ਸਦਾ ਵਿਗਾਸ ਤੇ ਅਨੰਦ ਹੋਵੈਗਾ।।੮।।

***ਸੁਣਿਐ ਈਸਰੁ ਬਰਮਾ ਇੰਦੁ ।।ਸੁਣਿਐ ਮੁਖਿ ਸਾਲਾਹਣੁ ਮੰਦੁ ।।***
***ਸੁਣਿਐ ਜੋਗ ਜੁਗਤਿ ਤਨਿ ਭੇਦ ।।ਸੁਣਿਐ ਸਾਸਤ ਸਿਮ੍ਰਿਤ ਵੇਦ ।।***
***ਨਾਨਕ ਭਗਤਾ ਸਦਾ ਵਿਗਾਸੁ ।।ਸੁਣਿਐ ਦੂਖ ਪਾਪ ਕਾ ਨਾਸੁ ।।੯ ।।***

ਜਿਨਾ ਈਸਰ ਦੀ ਭਾਵਨੀ ਕਰ ਸੁਣਿਆ ਹੈ ਸੋ ਈਸਰ ਹੋਏ ਹੈਨ।। ਜਿਨਾ ਬ੍ਹਮਾ ਦੀ ਭਾਵਨੀ ਕਰ ਸੁਣਿਆ ਹੈ ਸੋ ਬ੍ਹਮੇ ਹੋਏ ਹੈਨ।। ਜਿਨਾ ਇੰਦ੍ਰ ਦੀ ਭਾਵਨੀ ਕਰ ਸੁਣਿਆ ਹੈ ਸੋ ਇੰਦ੍ਰ ਹੋਏ ਹੈਨਿ।। ਜਿਨਾ ਮਨ ਲਾਇ ਕੇ ਸੁਣਿਆ ਹੈ ਸੋ ਮੰਦੇ ਅਜਾਮਲ ਆਦਿਕ ਭੀ ਸਭਸ ਦੇ ਸਲਾਹਨ ਵਿਚ ਆਵਦੇ ਹੈਨ।। ਜਿਨਾ ਪ੍ਮੇਸੁਰ ਦਾ ਨਾਮ ਸੁਣਿਆ ਹੈ ਸੋ ਉਨਾ ਨੂ ਜੋਗ ਦੀ ਜੁਗਤ ਭੀ ਹੋਈ ਹੈ। ਤੇ ਤਨ ਵਿਚ ਉਨਾ ਨੂ ਪ੍ਮੇਸਰ ਦਾ ਭੇਦ ਆਇਆ ਹੈ।। ਸੁਣਨ ਕਰਕੇ ਸਾਸਤ੍ਰ ਅਰ ਵੇਦ ਦਾ ਤਾਤਪਰਜ ਮਲੂਮ ਹੁਦਾ ਹੈ। ਅਰ ਜਿਤਣੇ ਸਾਸਤ੍ਰ ਸਿਮ੍ਰਤ ਵੇਦ ਹੈਨਿ ਜਿਨਾ ਕੀਤੇ ਹੈਨ। ਸੋ ਓਹ ਭੀ ਉਨਾ ਸੁਣ ਕੇ ਹੀ ਕੀਤੇ ਹੈਨ।। ਗੁਰੂ ਨਾਨਕ ਜੀ ਕਹਿਦੇ ਹੈ ਜੇੜੇ ਉਸ ਨਾਮ ਦੇ ਭਗਤ ਹੈਨ। ਸੋ ਉਨਾ ਦੇ ਮਨ ਵਿ ਸਦਾ ਵਗਾਸ ਹੈ। ਜਿਸ ਦੇ ਨਾਮ ਸੁਣਨੇ ਕਰਕੈ ਦੂਖ ਤੇ ਪਾਪ ਦਾ ਨਾਸ ਹੋ ਜਾਦਾ ਹੈ।। ੯ ॥

***ਸੁਣਿਐ ਸਤੁ ਸੰਤੋਖੁ ਗਿਆਨੁ ।।ਸੁਣਿਐ ਅਠਸਠਿ ਕਾ ਇਸਨਾਨੁ ।।***
***ਸੁਣਿਐ ਪੜਿ ਪੜਿ ਪਾਵਹਿ ਮਾਨੁ ।।ਸੁਣਿਐ ਲਾਗੈ ਸਹਜਿ ਧਿਆਨੁ ।।***
***ਨਾਨਕ ਭਗਤਾ ਸਦਾ ਵਿਗਾਸੁ ।।ਸੁਣਿਐ ਦੂਖ ਪਾਪ ਕਾ ਨਾਸੁ ।।੧੦ ।।***

ਜਿਨਾ ਨਾਮ ਦਾ ਮਹਾਤਮ ਸੁਣਿਆ ਹੈ ਤਿਨਾ ਨੂੰ ਸਤਿ ਪ੍ਾਪਤ ਹੁੰਦਾ ਹੈ। ਸੰਤੋਖੁ ਪ੍ਾਪਤ ਹੁਦਾ ਹੈ। ਗਿਆਨ ਨੂ ਪ੍ਾਪਤ ਹੁੰਦੇ ਹੈਨ।। ਸਬਦ ਕੋ ਸੁਣ ਕੇ ਅਠਸਠ ਤੀਰਥ ਦੇ ਇਸਨਾਨ ਦਾ ਫਲ ਹੁਦਾ ਹੈ।। ਜੋ ਕੋਈ ਸੁਣ ਕੇ ਪੜਦੇ ਹੈਨ ਸੋ ਵਾਹਗੁਰੂ ਦੇ ਦੁਆਰੇ ਮਾਨ ਪਾਵਦੇ ਹੈਨ।। ਜੋ ਸੁਣਦੇ ਰਹਿਦੇ ਹੈਨ ਉਨਾ ਦਾ ਸਹਜੇ ਹੀ ਪਰ ਪ੍ਮੇਸੁਰ ਵਲਿ ਧਿਆਂਨ ਲਗਦਾ ਹੈ।। ਗੁਰੂ ਨਾਨਕ ਜੀ ਕਹਿਦੇ ਹੈਨ ਭਗਤਾ ਨੂ ਸਦਾ ਹੀ ਵਿਗਾਸੁ ਹੈ। ਜਿਸ ਦੇ ਸੁਣਨ ਕਰਿ ਕੇ ਦੁਖਾ ਤੇ ਪਾਪਾ ਦਾ ਨਾਸ ਹੁੰਦਾ ਹੈ।।



ਤਾ ਫੇਰ ਸਿਧਾ ਪੁਛਿਆ  ਜੋ ਨਾਮ ਸੁਣਿਆ ਮੰਹਾਰਾਜ ਦਾ ਤੇ ਗੁਣ ਕੋਈ ਨਾ ਕੀਤਾ। ਤਾ ਬਾਬੇ ਜੀ ਕਹਿਆ ਨਾਮ ਸੇਈ ਸੁਣਦੇ ਹੈਨ ਜਿਨਾ ਗੁਣ ਕੀਤੇ ਹੈਨ। ਤੇ ਅਗੇ ਨਹੀ ਕੀਤੇ ਤਾ ਹੁਣਿ ਉਨਾ ਨੂੰ ਗੁਣ ਪ੍ਾਪਤ ਹੁਦੇ ਹੈਨ।। ੧੦ ॥

***ਸੁਣਿਐ ਸਰਾ ਗੁਣਾ ਕੇ ਗਾਹ ।।ਸੁਣਿਐ ਸੇਖ ਪੀਰ ਪਾਤਿਸਾਹ ।।***
***ਸੁਣਿਐ ਅੰਧੇ ਪਾਵਹਿ ਰਾਹੁ ।।ਸੁਣਿਐ ਹਾਥ ਹੋਵੈ ਅਸਗਾਹੁ ।।***
***ਨਾਨਕ ਭਗਤਾ ਸਦਾ ਵਿਗਾਸੁ ।।ਸੁਣਿਐ ਦੂਖ ਪਾਪ ਕਾ ਨਾਸੁ ।।੧੧ ।।***

ਜਿਨਾ ਪ੍ਮੇਸੁਰ ਦੇ ਨਾਮ ਦਾ ਮਹਾਤਮੁ ਸੁਣਿਆ ਹੈ। ਸੋ ਗੁਣਾ ਦੇ ਸਮੁਦ੍ਰ ਸਭ ਉਨਾ ਗਾਹੇ ਹੈਨ।। ਨਾਮ ਦੇ ਸੁਣਨ ਕਰਕੇ ਸੇਖ ਹੋਏ ਹੈਨ। ਪੀਰ ਹੋਏ ਹੈਨ। ਸੁਣਨ ਕਰਕੇ ਪਾਤਸਾਹ ਹੋਏ ਹੈਨ।। ਅੰਧੇ ਜੋ ਹੈਨ ਪ੍ਮੇਸੁਰ ਦਾ ਰਾਹੁ ਉਨਾ ਨੂ ਪ੍ਾਪਤ ਹੋਇਆ ਹੈ। ਸੁਣਨ ਕਰਕੈ ਜੋ ਵੈਤਰਨੀ ਨਦੀ ਹੈ ਸੋ ਗੋ ਪਦ ਦੀ ਨਿਆਈ ਲੰਘ ਜਾਈਤਾ ਹੈ।। ਗੁਰੂ ਨਾਨਕ ਜੀ ਕਹਿਦੇ ਹੈਨ ਭਗਤਾ ਨੂ ਤਾ ਸਦਾ ਪ੍ਸਨਤਾ ਹੈ।। ਜੋ ਨਾਮ ਦੇ ਸੁਣਨ ਕਰਕੇ ਦੂਖ ਪਾਪ ਕਾ ਨਾਸ ਹੋ ਜਾਤਾ ਹੈ।। ਤਾ ਸਿਧਾ ਪੁਛਿਆ ਸੁਣਦੇ ਤਾ ਬਹੁਤ ਹੈਨ। ਪਰਮਗਤ ਦੀ ਬਾਤ ਕਿਸੇ ਵਿਰਲੇ ਨੂ ਪ੍ਾਪਤ ਹੁਦੀ ਹੈ।। ਤਾ ਬਾਬੇ ਕਹਿਆ ਸੁਣਨਾ ਭੀ ਬਹੁਤ ਪ੍ਕਾਰ ਕਾ ਹੈ।। ਇਕ ਤਾ ਸ੍ਵਨ ਕਰਦੇ ਹੈਨ ਪਰ ਮਨ ਬਾਹਰ ਭਟਕਦਾ ਫਿਰਦਾ ਹੈ।। ਓਹੁ ਸ੍ਵਨ ਐਸਾ ਹੈ ਜੈਸੇ ਭੂਤਾ ਦੀ ਅਗਨ ਹੁੰਦੀ ਹੈ। ਉਸਦੇ ਸੁਣਨ ਕਰਕੇ ਪੁੰਨ ਹੁੰਦਾ ਹੈ।। ਕੁਛਕ ਤੇ ਗਿਆਨ ਨਹੀ ਹੁਦਾ।। ਆਤੇ ਇਕ ਜੋ ਹੈਨ ਸੋ ਆਪਣੀਆਂ ਇੰਦ੍ੀਆ ਨੂ ਰੋਕ ਕਰ ਧਿਆਨ ਲਾਇ ਕੇ ਸੁਣਦੇ ਹੈਨ ਸੋ ਉਨਾ ਦਾ ਸੁਣਨਾ ਹਲਵਾਈ ਦੀ ਅਗਨ ਦੀ ਨਿਆਈ ਹੈ।। ਜੇ ਹਲਵਾਈ ਕੜਾਹੀ ਲਾਹਿਦਾ ਹੈ ਤਾ ਬੁਝਾਇ ਦੇਦਾ ਹੈ।। ਤੈਸੇ ਜੇ ਸੁਣਿਆ ਹੋਇ ਤਾ ਫੇਰਿ ਆਪਣਿਆ ਵਿਵਹਾਰਾ ਵਿਚ ਪਈਦਾ ਹੈ ਤਾ ਭੁਲ ਜਾਦਾ ਹੈ।। ਤਾ ਤੇ ਜੇ ਸ੍ਵਣ ਦੇ ਨਾਲ ਮੰਨਣ ਹੁੰਦਾ ਹੈ ਜੋ ਸੁਣਿ  ਕੇ ਫੇਰ ਵਿਚਾਰੀਦਾ ਹੈ ਸੋ ਬਿਜਲੀ ਅਗਨ ਦੀ ਨਿਆਈ ਫੇਰ ਭੁਲਦਾ ਨਹੀ।। ਜੈਸੇ ਬਿਜਲੀ ਅਨੇਕ ਜਲਾ ਦਿਆ ਬਦਲਾ ਵਿਚ ਬੁਝਦੀ ਨਹੀ।। ਤੈਸੇ ਜੇਹੜੇ ਧਿਆਨ ਲਾਇ ਕੇ ਸੁਣਿਦੇ ਹੈਨ ਸੋ ਆਨੇਕ ਕਾਰਜਾ ਵਿਚ ਭੀ ਉਨਾ ਨੂ ਭੁਲਦਾ ਨਹੀ।। ਤੈਸੇ ਜੇ ਮੰਨਣ ਦੇ  ਨਾਲ ਨਿਧਆਸਣ ਹੁੰਦਾ ਹੈ।। ਜੋ ਸੁਣਿਆ ਸੁਣ ਕੇ ਮੰਨਿਆ ਮੰਨ ਕੇ ਕਮਾਈਦਾ ਹੈ। ਤਾ ਓਹੁ ਬੜਵਾਨਲ ਸਮੁੰਦ੍ਰ ਦੀ ਜੋ ਅਗਨ ਹੈ ਤਿਸ ਦੀ ਨਿਆਈ ਹੁਦਾ ਹੈ।। ਬੜਵਾਨਲ ਅਗਨਿ ਜਲਾ ਨੂੰ ਸਾੜਦੀ ਹੋਇ ਤੇ ਆਪ ਨਹੀ ਬੁਝਦੀ।। ਤੈਸੇ ਵਿਵਹਾਰਾ ਵਿਚ ਪਇਆ ਹੋਇਆ ਭੀ ਓਹੁ ਪ੍ਮੇਸੁਰ ਦਾ ਨਾਮ ਜੋ ਹੈ ਸੋ ਭੁਲਦਾ ਨਹੀ। ਤੇ ਜੇ ਨਿਧਆਸਣ ਹੁੰਦਾ ਹੈ।। ਜੇ ਸਖਿਆਤਕਾਰ ਹੁੰਦਾ ਹੈ ਤ ਪ੍ਲੋ ਦੀ ਅਗਨ ਦੀ ਨਿਆਈ ਸਭ ਬ੍ਛਾ ਨੂ ਆਪਣਾ

ਰੂਪ ਹੀ ਕਰ ਲੇਤੀ ਹੈ।। ਤੈਸੇ ਉਸਨੂ ਸਰਬ ਵਿਚ ਵਾਹਗੁਰੂ ਰੂਪ ਹੀ ਪ੍ਰਕਾਸਤਾ ਹੈ।। ੧੧॥

***ਮੰਨੇ ਕੀ ਗਤਿ ਕਹੀ ਨ ਜਾਇ ।। ਜੇ ਕੋ ਕਹੈ ਪਿਛੈ ਪਛੁਤਾਇ ।।***
***ਕਾਗਦਿ ਕਲਮ ਨ ਲਿਖਣਹਾਰੁ ।। ਮੰਨੇ ਕਾ ਬਹਿ ਕਰਨਿ ਵੀਚਾਰੁ ।।***
***ਐਸਾ ਨਾਮੁ ਨਿਰੰਜਨੁ ਹੋਇ ।। ਜੇ ਕੋ ਮੰਨਿ ਜਾਣੈ ਮਨਿ ਕੋਇ ।।੧੨ ।।***

ਤਾ ਸਿਧਾ ਪੁਛਿਆ ਜਿਨਾ ਨੇ ਸੁਣਿ ਕਰ ਮੰਨਿਆ ਹੈ ਉਨਾ ਦੀ ਗਤ ਅਸਾਨੂ ਕਹੋ।। ਤਾ ਬਾਬਾ ਜੀ ਬੋਲਿਆ ਮੰਨਣ ਵਾਲਿਆ ਦੀ ਗਤਿ ਕਹੀ ਨਹੀ ਜਾਦੀ। ਜੋ ਪ੍ਰਮੇਸੁਰ ਨੂ ਪ੍ਰਾਪਤਿ ਹੁੰਦੇ ਹੈਨ।। ਤੇ ਜੇ ਕੋਈ ਉਨਾ ਦੀ ਗਤ ਕਹੇ ਤਾ ਪਿਛੋ ਪਛਤਾਵਦਾ ਹੈ। ਕਿਉ ਜੋ ਕਹੀ (ਨਹੀਂ) ਜਾਦੀ। ਨਾ ਇਤਨੇ ਕਾਗਦ ਤੇ ਨਾ ਲਿਖਣਾ ਹੈਨ ਤੇ ਲਿਖਣ ਵਾਲਾ ਭੀ ਕੋਈ ਨਹੀ।। ਤੇ ਸਤਿ ਦੀਪ ਦਾ ਕਾਗਦ ਕੀਚੇ ਤੇ ਸਾਰੀ ਬਨਾਸਪਤੀ ਦੀ ਲਿਖਣ ਕਰੀਏ ਤੇ ਮਸਵਾਨੀ ਸਮੁਦ੍ਰ ਤੇ ਪਰਬਤਾ ਦੀ ਮਸ ਕਰੀਏ ਕੁਟ ਕੇ। ਤੇ ਸੁਰਸਤੀ ਵਕਤਾ ਹੋਵੈ ਗਣੇਸ ਜੀ ਲਿਖਣ ਵਾਲਾ ਹੋਵੈ ਤੇ ਕਈ ਜੁਗ ਬੈਠ ਕੇ ਲਿਖੇ। ਤਉ ਭੀ ਮੰਨਣ ਵਾਲਿਆ ਦੀ ਗਤ ਲਿਖ ਨਹੀ ਸਕੀਦਾ।। ਐਸਾ ਮਹਾਰਾਜ ਦੇ ਨਾਮ ਦਾ ਮਹਾਤਮੁ ਹੈ।। ਜੋ ਕੋਈ ਮੰਨਦਾ ਹੈ ਸੋ ਆਪਣੇ ਮਨ ਵਿਚ ਜਾਣਦਾ ਹੈ।। ਫੇਰਿ ਸਿਧਾ ਪੁਛਿਆ ਜੋ ਉਨਾ ਦੇ ਕੁਜ ਗੁਣ ਤੁਸੀ ਵਰਨਨ ਕਰੋ।। ਤਾ ਬਾਬਾ ਜੀ ਬੋਲਿਆ ਜੋ ਉਸੰਵੇਦ ਗੁਣ ਉਨਾ ਦੇ ਕਹੇ ਨਹੀ ਜਾਦੇ। ਪਰ ਕੁਛਕ ਗੁਣ ਓਨਾ ਦੇ ਤੁਸਾਨੂ ਸੁਣਾਵਦੇ ਹਾ।। ੧੨ ।।

***ਮੰਨੈ ਸੁਰਤਿ ਹੋਵੈ ਮਨਿ ਬੁਧਿ ।। ਮੰਨੈ ਸਗਲ ਭਵਣ ਕੀ ਸੁਧਿ ।।***
***ਮੰਨੈ ਮੁਹਿ ਚੋਟਾ ਨਾ ਖਾਇ ।। ਮੰਨੈ ਜਮ ਕੈ ਸਾਥਿ ਨ ਜਾਇ ।।***
***ਐਸਾ ਨਾਮੁ ਨਿਰੰਜਨੁ ਹੋਇ ।। ਜੇ ਕੋ ਮੰਨਿ ਜਾਣੈ ਮਨਿ ਕੋਇ ।।੧੩ ।।***

ਜੋ ਵਾਹਗੁਰੂ ਦੇ ਨਾਮ ਨੂ ਸੁਣ ਕੇ ਮੰਨਦੇ ਹੈਨਿ ਤਿਨਾ ਦੀ ਸੁਰਤ ਉਜਲ ਹੁਦੀ ਹੈ ਤੇ ਭਲਿਆਈ ਵਲਿ ਹੁਦੀ ਹੈ। ਤੇ ਮਨ ਉਨਾ ਦਾ ਨਿਰਮਲ ਜਸੁ ਸੁਣਨ ਦੇ ਅਧਕਾਰ ਦਾ ਹੁੰਦਾ ਹੈ।। ਤੇ ਬੁਧ ਉਨਾ ਦੀ ਮਨੀਖਿਆ ਹੁਦੀ ਹੈ।। ਮਨੀਖਿਆ ਕਹੀਏ ਜਗਆਸਾ ਦੀ ਹੁਦੀ ਹੈ।। ਜੋ ਨਾਮ ਮੰਨਦੇ ਹੈਨਿ ਉਨਾ ਨੂ ਸਭਣਾ ਦੀ ਸੁਧ ਹੁਦੀ ਹੈ। ਸਾਰੇ ਬ੍ਰਹਮੰਡਾ ਵਿਚ ਜੋ ਵਰਤਦੀ ਹੈ ਸੋ ਜਾਣਦੇ ਹੈਨ। ਕੈ ਸੁਪਨੇ ਭਵਨ ਕਰ ਜਾਣਦੇ ਹੈਨਿ।। ਜੋ ਨਾਮ ਨੂ ਮੰਨਦੇ ਹੈਨ। ਤੇ ਸਤਿਗੁਰਾ ਦੇ ਵਚਨ ਮੰਨਦੇ ਹੈਨ ਸੋ ਭੁਲ ਕੇ ਚੋਟਾ ਨਹੀ ਖਾਂਦੇ। ਚੋਟਾਂ ਸੋ ਖਾਵਦੇ ਹੈਨਿ ਜੋ ਵਚਨਾ ਨੂ ਭੁਲਾਇ ਦੇਵਦੇ ਹੈਨ।। ਜੋ ਨਾਮ ਨੂ ਮੰਨਦੇ ਹੈਨਿ ਸੋ ਜਮ ਕੈ ਸਾਥਿ ਨਹੀ ਜਾਤੇ।। ਐਸਾ ਕਰਤਾਰ ਦਾ ਨਾਮੁ ਹੈ ਜੋ ਉਪਾਧ ਮਾਇਆ ਦੀ ਥੀ ਰਹਿਤ ਹੈ।। ਜੋ ਕੋਈ ਮੰਨਦੇ ਹੈਨ ਸੋ ਆਪਣੇ ਮਨਿ ਵਿਚ ਜਾਣਦੇ ਹੈਨ।। ੧੩ ॥



***ਮੰਨੈ ਮਾਰਗਿ ਠਾਕ ਨ ਪਾਇ ।। ਮੰਨੈ ਪਤਿ ਸਿਉ ਪਰਗਟੁ ਜਾਇ ।।***
***ਮੰਨੈ ਮਗੁ ਨਾ ਚਲੈ ਪੰਥੁ ।। ਮੰਨੈ ਧਰਮ ਸੇਤੀ ਸਨਬੰਧੁ ।।***
***ਐਸਾ ਨਾਮੁ ਨਿਰੰਜਨੁ ਹੋਇ ।। ਜੇ ਕੋ ਮੰਨਿ ਜਾਣੈ ਮਨਿ ਕੋਇ ।।੧੪ ।।***

ਜਿਨਾ ਨਿ ਵਾਹਗੁਰੂ ਦਾ ਨਾਉ ਮੰਨਿਆ ਸੋ ਧਰਮ ਦੇ ਮਾਰਗ ਵਿਚ ਠਾਕ ਨਹੀ ਪਾਵਦੇ। ਜੋ ਉਨਾ ਨੂੰ ਕੋਈ ਧਰਮ ਕਰਦਿਆ ਨੂ ਵਰਜਦਾ ਹੈ ਤਾ ਸਗੋ ਉਮਾਹ ਕੇ ਸਵਾਇਆ ਕਰਦੇ ਹੈਨ। ਜੋ ਸਰੀਰ ਤਾ ਛਿਨ ਭੰਗਰ ਹੈਨ। ਜੋ ਅਸੀ ਭਜਨੁ ਸਿਮ੍ਰਨ ਦਾਂਨ ਪੁੰਨ ਕਰਾਗੇ ਸੋਈ ਅਸਾਡੇ ਨਾਲ ਨਿਭੇਗਾ।। ਧਰੰਮ ਦੇ ਮਾਰਗ ਨੂ ਠਾਕਣ ਵਾਲਾ ਸਗੋ ਆਪਣਾ ਵੈਰੀ ਜਾਣਦੇ ਹੈਨ।। ਜੋ ਨਾਮ ਨੂ ਮੰਨਦੇ ਹੈਨਿ ਸੋ ਜਮ ਦੇ ਰਾਹੁ ਨਹੀ ਜਾਦੇ। ਭਗਤਾ ਦੇ ਰਾਹ ਨਿਰਾਲੇ ਹੈਨ।। ਜੋ ਜਗਿਆਸੀ ਭਗਤ ਹੈਨਿ ਚਤਰਭੁਜ ਸਾ ਰੂਪ ਧਾਰ ਕੇ ਵੈਕੁੰਠ ਨੂੰ ਜਾਇ ਪ੍ਰਾਪਤਿ ਹੋਦੇ ਹੈਨ।। ਅਤੇ ਜੋ ਗਿਆਨੀ ਭਗਤਿ ਹੈਨ ਸੋ ਵਾਹਗੁਰੂ ਵਿਚ ਸਮਾਇ ਜਾਦੇ ਹੈਨ। ਜਨਮ ਮਰੰਨ ਤੇ ਰਹਿਤ ਹੈਨ। ਅਤੇ ਜੋ ਅਗਿਆਨੀ ਭਗਤਿ ਹੈਨ ਸੋ ਭੀ ਸਬਦ ਨੂ ਸੁਣਿ ਕ ਨਾਮ ਨੂ ਮੰਨਦੇ ਹੈਨ ਸੋ ਭੀ ਪੁਹਪ ਬਿਬਾਣਾ ਤੇ ਬੈਠ ਕੇ ਸੁਰਗ ਨੂੰ ਜਾਂਦੇ ਹੈਨਿ।। ਜਿਨਾ ਨੇ ਗੁਰਾ ਦੇ ਸਬਦ ਨੂ ਮੰਨਿਆ ਸੋ ਜੋ ਸਾਧ ਸੰਗਤ ਹੈ ਜਮ ਦੇ ਮਾਰਗ ਥੀ ਉਨਾ ਦਾ ਪੈਡਾ ਨਿਰਾਲਾ ਹੈ।। ਜੋ ਏਥੇ ਗੁਰਾ ਦੇ ਧਰੰਮ ਤੇ ਦ੍ਰਿੜ ਹੈਨਿ ਧਰਮਰਾਇ ਭੀ ਉਨਾ ਦਾ ਸੰਨਬੰਧੀ ਮਿਤ੍ਰ ਹੋਇ ਵਰਤਦਾ ਹੈ।। ਐਸਾ ਨਾਮ ਵਾਹਗੁਰੂ ਦਾ ਹੈ ਜੋ ਕੋਈ ਮੰਨਦਾ ਹੈ ਸੋ ਆਪਣੇ ਮਨ ਵਿਚ ਇਸ ਦੇ ਮਹਾਤਮੁ ਨੂ ਜਾਣਦਾ ਹੈ।। ੧੪ ॥

***ਮੰਨੈ ਪਾਵਹਿ ਮੋਖੁ ਦੁਆਰੁ ।। ਮੰਨੈ ਪਰਵਾਰੈ ਸਾਧਾਰੁ ।।***
***ਮੰਨੈ ਤਰੈ ਤਾਰੇ ਗੁਰੁ ਸਿਖ ।। ਮੰਨੈ ਨਾਨਕ ਭਵਹਿ ਨ ਭਿਖ ।।***
***ਐਸਾ ਨਾਮੁ ਨਿਰੰਜਨੁ ਹੋਇ ।। ਜੇ ਕੋ ਮੰਨਿ ਜਾਣੈ ਮਨਿ ਕੋਇ ।।੧੫ ।।***

ਜੋ ਵਾਹਗੁਰੂ ਦੇ ਨਾਮ ਨੂ ਮੰਨਦੇ ਹੈਨ ਸੋ ਮੁਕਤ ਦਾ ਦੁਆਰਾ ਸਾਧਸੰਗਤ ਹੈ ਉਸ ਨੂ ਮਿਲ ਕੇ ਗਿਆਨ ਨੂ ਪ੍ਰਾਪਤਿ ਹੁਦੇ ਹੈਨਿ।। ਜੋ ਵਾਹਗੁਰੂ ਦੇ ਨਾਮ ਨੂ ਮੰਨਦੇ ਹੈਨ ਸੋ ਆਪ ਭੀ ਤਰਦੇ ਹੈਨ ਤੇ ਸਾਰੇ ਪਰਵਾਰ ਨੂ ਤਾਰਦੇ ਹੈਨ।। ਤਾ ਸਿਧਾ ਕਹਿਆ ਪਰਵਾਰ ਤਾ ਗ੍ਰਿਸਤੀਆ ਦਾ ਹੁਦਾ ਹੈ। ਤੇ ਅਸੀ ਤਾ ਪਰਵਾਰ ਨੂ ਛਡਿ ਕੇ ਆਤੀਤ ਹੋਏ ਹਾਂ।। ਤਾ ਬਾਬਾ ਜੀ ਬੋਲਿਆ। ਗ੍ਰਿਸਤੀਆ ਦਾ ਕੁਟੰਬ ਪਰਵਾਰ ਹੈ। ਅਤੀਤਾ ਦੇ ਚੇਲੇ ਪਰਵਾਰ ਹੈ। ਉਨਾ ਦੇ ਚੇਲਿਆ ਦਾ ਉਧਾਰ ਹੁੰਦਾ ਹੈ।। ਤੇ ਸੰਤਾ ਦੇ ਜੋ ਪਾਸ ਬੈਠਨਿ ਵਾਲੇ ਜਗਿਆਸੀ ਹੈਨ ਉਨਾ ਦਾ ਉਧਾਰੁ ਹੁੰਦਾ ਹੈ।। ਤੇ ਜੋ ਵਾਹਗੁਰੂ ਦੀ ਸਿਖਆ ਮੰਨਦੇ ਹੈਨਿ ਓ ਆਪ ਭੀ ਤਰਦੇ ਹੈਨ ਤੇ ਹੋਰਨਾਂ ਨੂ ਭੀ ਤਾਰਦੇ ਹੈਨ।। ਗੁਰ ਨਾਨਕ ਜੀ ਕਹਿਦੇ ਹੈਨਿ ਜੋ ਮੰਨਣਿ ਵਾਲੇ ਜਨਮਾ ਜੂਨਾ ਦੇ ਭੇਖਾ ਨੂ ਨਹੀ ਪ੍ਰਾਪਤ ਹੁਦੇ।। ਐਸਾ ਨਾਮ ਵਾਹਗੁਰੂ ਦਾ ਹੈ ਜੋ ਕੋਈ ਮੰਨਦਾ ਹੈ ਆਪਣੇ ਮੰਨ ਵਿਚ ਉਸ ਦੇ ਮਹਾਤਮ ਨੂ ਜਾਣਦਾ ਹੈ।। ਸਿਧਾ ਪੁਛਿਆ

ਜੋ ਮੰਨਣ ਵਾਲੇ ਵਾਹਗੁਰੂ ਦੀ ਦਰਗਾਹ ਕੀ ਫਲ ਪਾਵਦੇ ਹੈਨਿ।। ਅਤੇ ਏਹ ਜਗਤ ਨੂ ਮਹਾਰਾਜ ਕੀਤਾ ਹੈ ਏਹ ਸਰੀਰ ਜੀਆ ਦੇ ਕਿਸ ਪ੍ਰਕਾਰ ਰਚੇ ਹੈਨਿ।। ਤਾ ਬਾਬਾ ਜੀ ਬੋਲਿਆ ਦੂਹਾ ਪ੍ਰਸਨਾ ਤੁਸਾਡਿਆ ਦਾ ਇਕੋ ਉਤਰੁ ਕਹਿਦੇ ਹਾਂ।। ੧੫ ॥

***ਪੰਚ ਪਰਵਾਣ ਪੰਚ ਪਰਧਾਨੁ ।। ਪੰਚੇ ਪਾਵਹਿ ਦਰਗਹਿ ਮਾਨੁ ।।***
***ਪੰਚੇ ਸੋਹਹਿ ਦਰਿ ਰਾਜਾਨੁ ।। ਪੰਚਾ ਕਾ ਗੁਰੁ ਏਕੁ ਧਿਆਨੁ ।।***
***ਜੇ ਕੋ ਕਹੈ ਕਰੈ ਵੀਚਾਰੁ ।। ਕਰਤੇ ਕੈ ਕਰਣੈ ਨਾਹੀ ਸੁਮਾਰੁ ।।***
***ਧੌਲੁ ਧਰਮੁ ਦਇਆ ਕਾ ਪੂਤੁ ।। ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ।।***
***ਜੇ ਕੋ ਬੁਝੈ ਹੋਵੈ ਸਚਿਆਰੁ ।। ਧਵਲੈ ਉਪਰਿ ਕੇਤਾ ਭਾਰੁ ।।***
***ਧਰਤੀ ਹੋਰੁ ਪਰੈ ਹੋਰੁ ਹੋਰੁ ।। ਤਿਸ ਤੇ ਭਾਰੁ ਤਲੈ ਕਵਣੁ ਜੋਰੁ ।।***
***ਜੀਅ ਜਾਤਿ ਰੰਗਾ ਕੇ ਨਾਵ ।। ਸਭਨਾ ਲਿਖਿਆ ਵੁੜੀ ਕਲਾਮ ।।***
***ਏਹੁ ਲੇਖਾ ਲਿਖਿ ਜਾਣੈ ਕੋਇ ।। ਲੇਖਾ ਲਿਖਿਆ ਕੇਤਾ ਹੋਇ ।।***
***ਕੇਤਾ ਤਾਣੁ ਸੁਆਲਿਹੁ ਰੂਪੁ ।। ਕੇਤੀ ਦਾਤਿ ਜਾਣੈ ਕੌਣੁ ਕੂਤੁ ।।***
***ਕੀਤਾ ਪਸਾਉ ਏਕੋ ਕਵਾਉ ।। ਤਿਸ ਤੇ ਹੋਏ ਲਖ ਦਰੀਆਉ ।।***
***ਕੁਦਰਤਿ ਕਵਣ ਕਹਾ ਵੀਚਾਰ ।। ਵਾਰਿਆ ਨ ਜਾਵਾ ਏਕ ਵਾਰ ।।***
***ਜੋ ਤੁਧੁ ਭਾਵੈ ਸਾਈ ਭਲੀ ਕਾਰ ।। ਤੂ ਸਦਾ ਸਲਾਮਤਿ ਨਿਰੰਕਾਰ ।।੧੬ ।।***

ਜਿਨਾ ਨੇ ਭਲੀ ਪ੍ਰਕਾਰ ਸ੍ਰਵਣ ਮੰਨਨਿ ਨਿਧਿਆਸਣ ਕੀਤਾ ਹੈ ਸੋਈ ਪੰਚ ਹੈਨਿ। ਤੇ ਪ੍ਰਵਾਨ ਭੀ ਉਹੀ ਹੈਨ।। ਪ੍ਰਿਥਮੇ ਸ੍ਰਵਣ ਕਰ ਪਾਪ ਤੇ ਪੁੰਨਾ ਦੀ ਸੋਝੀ ਹੁਦੀ ਹੈ।। ਬਹੁੜੋ ਪਾਪ ਮਿਟਦੇ ਹੈਨ ਪੁੰਨ ਬਧਦੇ ਹੈਨਿ।। ਬਹੁੜੋ ਗਿਆਨ ਪ੍ਰਾਪਤ ਹੁਦਾ ਹੈ।। ਤੇ ਜੋ ਬਾਰੰਬਾਰ ਮੰਨਣ ਦਾ ਅਭਿਆਸ ਕਰੀਏ ਤਾ ਜੀਵ ਈਸਰ ਕੀ ਏਕਤਾ ਹੋਤੀ ਹੈ ਤਾ ਜਿਨਾ ਨਿ ਸ੍ਰਵਨਿ ਮੰਨਣ ਨਿਧਆਸਣ ਕੀਤਾ ਹੈ ਸੋ ਪ੍ਰਵਾਣ ਹੈਨਿ।। ਸੋਈ ਪ੍ਰਧਾਨ ਹੈ। ਸੋਈ ਈਸਰ ਦੀ ਦਰਗਾਹ ਵਿਚ ਮਾਂਨ ਪਾਵਦੇ ਹੈਨ। ਸੋਈ ਰਾਜ ਦੁਆਰ ਉਪਰ ਸੋਭਾ ਪਾਵਦੇ ਹੈਨਿ।। ਸੋ ਉਨਾ ਪੰਚਾ ਦਾ ਜੋ ਗੁਰ ਹੈ ਸੋ ਵਾਹਗੁਰੂ ਇਕ ਧਿਆਨ ਹੈ।। ਬਹੁੜੋ ਦੂਸਰਾ ਏਹ ਅਰਥ ਹੈ। ਜੋ ਵਾਹਗੁਰੂ ਨਿ ਜੋ ਸ੍ਰਿਸਟ ਸਾਜੀ ਹੈ ਤਾ ਪ੍ਰਿਥਮੈ ਮਹਿਤਤ ਕੀਤਾ ਹੈ।। ਮਹਿਤਤ ਥੀ ਹੰਕਾਰ ਹੋਇਆ ਹੈ।। ਹੰਕਾਰ ਤਿਹੁ ਪ੍ਰਕਾਰਾ ਦਾ ਹੈ।। ਤਾਮਸੀ ਹੰਕਾਰ ਥੋ ਪੰਜ ਤਤ ਹੋਏ ਹੈਨ। ਤਿਨਾ ਦਾ ਸਰੀਰ ਰਚਿਆ ਹੈ। ਰਾਜਸੀ ਹੰਕਾਰ ਥੋ ਪੰਜ ਗਿਆਨ ਇੰਦ੍ਰੀਆ ਹੋਈਆ ਹੈਨਿ। ਤਿਸ ਤੇ ਸਬਦ ਸਪਰਸ ਰੂਪ ਰਸ ਗੰਧ ਪੰਜ ਵਿਖੇ ਪ੍ਰਧਾਨ ਹੋਏ ਹੈਨ। ਤੇ ਪੰਜ ਦੇਵੀ ਸੰਪਦਾ ਜੋ ਗੁਣ ਹੈਨ ਸਤ ਸੰਤੋਖ ਦਇਆ ਧਰਮ ਸੁਚ ਏਹ ਸਾਤਕੀ ਹੰਕਾਰ ਥੋ ਹੋਏ ਹੈਨ।। ਏ ਦਰਗਾਹ ਈਸਰ ਦੀ ਵਿਚ ਮਾਂਨ ਪਾਉਦੇ ਹੈਨ।। ਤੇ ਪੰਚ ਜੋ ਸਬਦਿ ਹੈਨਿ – ਤੰਤ (ਤਤ) 1 ਵਿਤ (ਵ੍ਰਿਤ) 2 ਘਨ 3 ਸੁਖਰ (ਸੁਖਿਰ) 4 ਨਾਦ 5 ।। ਤੰਤ ਕਹੀਐ ਤੰਬੂਰੇ ਆਦਿਕ ਜੋ ਤਾਰਾ ਦੇ ਹੁੰਦੇ ਹੈਨਿ। ਤੇ ਵਿਤ ਕਹੀਐ ਮ੍ਰਿਦੰਗ ਆਦਿਕ ਜੋ ਚਰਮ ਦੇ ਮੜੇ ਹੁਦੇ ਹੈਨਿ।। ਤੇਵਿ ਘਨ ਕਹੀਏ ਤਾਲ ਆਦਿਕ ਜੋ ਧਾਤਾ



ਦੇ ਹੁੰਦੇ ਹੈਨ।। ਤੇ ਸੁਖਰ ਕਹੀਐ ਸੰਖਾ ਆਦਿਕ ਜੋ ਫੂਕ ਨਾਲ ਵਜਾਈਦੇ ਹੈਨ। ਤੇ ਨਾਦ ਕਹੀਐ ਘੜੇ ਆਦਿਕ ਜੋ ਮਿਟੀ ਦੇ ਪਕਾਈਦੇ ਹੈਨ।। ਏ ਪੰਚ ਸਬਦ ਦਸਵੇ ਦੁਆਰ ਭੀ ਵਜਦੇ ਹੈਨ। ਤੇ ਸਾਧਸੰਗਤਿ ਵਿਚ ਭੀ ਵਜਦੇ ਹੈਨ।। ਸੋ ਰਾਜਨ ਕਾ ਦੁਆਰਾ ਹੈ।। ਤਾ ਸਿਧਾ ਪੁਛਿਆ ਦਸਵੇ ਦੁਆਰ ਵਜਦੇ ਹੈਨ ਤਾ ਸੁਣੀਦੇ ਸਭ ਕਿਸੇ ਨੂ ਕਿਉ ਨਹੀ।। ਤਾ ਬਾਬੇ ਜੀ ਕਹਿਆ ਤਿਨਾ ਦਾ ਗੁਰੂ ਧਿਆਨੁ ਹੈ।। ਜੋ ਕੋਈ ਮਹਾਰਾਜ ਦੀ ਲੀਲਾ ਵੀਚਾਰੇ।। ਤਾ ਕਰਤੇ ਦੀਆ ਕਰਣੀਆ ਦਾ ਅੰਤੁ ਨਹੀ।। ਤਾ ਸਿਧਾ ਪੁਛਿਆ ਕੇਈ ਕਹਿੰਦੇ ਹੈਨ ਸਰਪ ਸਿਰ ਤੇ ਧਰਤੀ ਹੈ।। ਕੇਈ ਕਹਿਦੇ ਹੈਨ ਧੌਲ ਦੇ ਸਿਰ ਤੇ ਹੈ। ਕੇਈ ਕਹਦੇ ਹੈਨ ਜੋ ਬਿਰਾਹ ਦੀ ਦਾੜ ਤੇ ਧਰਤੀ ਹੈ।। ਤੁਸੀ ਕਹੋ ਜੋ ਧਰਤੀ ਕਿਸ ਦੇ ਭਾਰ ਤੇ ਖੁਲੌਤੀ ਹੈ।। ਤਾਂ ਬਾਬਾ ਜੀ ਬੋਲਿਆ ਜੋ ਧੌਲ ਧਰਮੁ ਹੈ ਦਇਆ ਦਾ ਪੂਤ ਹੈ।। ਸਭ ਈਸਰ ਨੇ ਸੰਤੋਖ ਦੇ ਉਪਰ ਸੂਤ ਥਾਪਿਆ ਹੈ।। ਜੋ ਜਲ ਧਰਤੀ ਥੋ ਦਸੂਣੇ ਹੈਨ।। ਤੇ ਧਰਤੀ ਨੂੰ ਨਹੀ ਗਾਲਦੇ ਜੋ ਕੋਈ ਸੰਤੋਖ ਕਰਦਾ ਹੈ ਸਚਿਆਰੁ ਉਹੋ ਹੈ।। ਜੇ ਕੋਈ ਕਹੇ ਧੌਲ ਉਪਰ ਧਰਤੀ ਹੈ ਤਾ ਧੌਲੁ ਕਿਤਨਾ ਕੁ ਭਾਰ ਚੁਕਸੀ। ਧਰਤੀਆ ਬਹੁਤ ਹੈਨ ਉਨਾ ਦੇ ਤਲੇ ਕਉਣ ਹੈ।  ਤੇ ਧਉਲ ਦੇ ਤਲੇ ਕਉਣ ਭਾਰ ਚੁਕਦਾ ਹੈ।। ਤਾਂ ਤੇ ਧਰੰਮ ਦੇ ਭਾਰ ਉਤੇ ਪ੍ਰਿਥਵੀ ਖਲੋਤੀ ਹੈ।। ਜਿਤਣੇ ਜੀਅ ਜੰਤ ਰੰਗ ਤੇ ਨਾਉ ਧਰਤੀ ਦੇ ਰਹਿਣ ਵਾਲੇ ਹੈਨ। ਸਭਨਾ ਸਿਰ ਤੇ ਲੇਖ ਲਿਖਆ ਹੋਇਆ ਹੈ।। ਸੋ ਆਪੋ ਆਪਣਾ ਲੇਖ ਭੋਗਣ ਨੂੰ ਸਮਰਥ ਹੈ।। ਮੰਹਾਰਾਜ ਦੇ ਲੇਖੇ ਨੂ ਕਉਣ ਪਹੁਚਦਾ ਹੈ।। ਜੈਸੇ ਪੁਤਲੀਆ ਸੂਤਧਾਰ ਦੇ ਕਰੰਮਾ ਨੂ ਨਹੀ ਸਿਞਾਣਦੀਆ। ਤੈਸੇ ਜੀਅ ਈਸਰ ਦੇ ਲੇਖੇ ਨੂੰ ਨਹੀ ਜਾਣਦੇ।। ਸੋਈ ਸਰਬ ਦੇ ਤਾਣ ਦੇਣਹਾਰਾ ਹੈ। ਸਭਸ ਦੇ ਸੁੰਦਰ ਕਰਨਹਾਰਾ ਹੈ।। ਤਿਸ ਦੇ ਤਾਣ ਤੇ ਸੁੰਦ੍ਰ ਰੂਪ ਨੂ ਕਉਣ ਲਖ ਸਕਦਾ ਹੈ।। ਜਿਤਨੀ ਦਾਤ ਈਸਰ ਨ ਜੀਆ ਉਤੇ ਕੀਤੀ ਹੈ ਸੋ ਕਿਸ ਦਾ ਬਲੁ ਹੈ ਉਸ ਨੂੰ ਜਾਣ ਸਕੇ।। ਈਸਰ ਨੇ ਜਿਤਨਾ ਪਸਾਰਾ ਕੀਤਾ ਹੈ ਸੋ ਇਕ ਓਅੰਕਾਰ ਤੇ ਕੀਤਾ ਹੈ। ਤਿਸ ਤੇ ਲਖ ਨਦੀਆ ਹੋਈਆ।। ਤਾ ਸਿਧਾ ਪੁਛਿਆ ਤੁਸਾ ਸਾਰੀ ਸ੍ਰਿਸਟ ਵਿਚੋ ਨਦੀਆ ਦੀ ਵਰਨਨ ਕੀਤੀ।। ਤਾ ਬਾਬਾ ਜੀ ਬੋਲਿਆ ਮੰਹਾਰਾਜ ਦੀ ਮਾਇਆ ਅਸੰਖ ਨਦੀਆ ਵਤ ਹੋ ਚਲੀ ਹੈ। ਜਿਸ ਮੈ ਕਈ ਬ੍ਰਹਿਮੰਡ ਰੂਪੀ ਬੁਦਬੁਦੇ ਤੇ ਜੀਅ ਜੰਤ ਰੂਪੀ ਤਰੰਗ ਭੂਤਕਾਲ ਵਿਖੇ ਚਲੇ ਗਏ ਹੈਨਿ। ਕਈ ਵਰਤਮਾਂਨ ਵਿਖੇ ਇਕਠੇ ਹੋਏ ਹੈਨ ਏਹਿ ਚਲੇ ਜਾਵੈਗੇ।। ਫੇਰ ਕਈ ਭਵਿਖਤ ਕਾਲ ਮੋ ਆਵੈਗੇ ਸੋ ਭੀ ਚਲੇ ਜਾਵੈਗੇ।। ਜੇ ਜਲ ਵਲ ਦ੍ਰਿਸਟ ਕੀਚੇ ਤਾ ਜਲੁ ਭੀ ਚਲਿਆ ਜਾਤਾ ਹੈ ਤੈਸੇ ਸੁਆਸ ਭੀ ਚਲੇ ਜਾਤੇ ਹੈ।। ਮੇਰੀ ਕਿਆ ਸਕਤ ਹੈ ਜੋ ਮੰਹਾਰਾਜ ਦਾ ਵੀਚਾਰ ਕਰਾ ਅਥਵਾ ਜੋ ਕੁਦਰਤ ਮੰਹਾਰਾਜ ਦੀ ਮਾਇਆ ਤਿਸ ਦਾ ਕਿਆ ਵਿਚਾਰ ਕਰ ਸਕਤਾ ਹੋ।। ਇਕ ਵਾਰ ਮੰਹਾਰਾਜ ਥੋ ਵਾਰਨੇ ਨਹੀ ਜਾ ਸਕਤਾ ਹੋ।। ਜੋ ਉਸਨੂ ਭਾਵਦੀ ਹੈ ਸਾਈ ਕਾਰ ਭਲੀ ਹੈ। ਓਹੁ ਸਦਾ

ਇਸਥਿਤ ਹੈ। ਰੂਪ ਰੰਗ ਤੇ ਨਿਆਰਾ ਹੈ ਉਸਦੇ ਭਾਣੇ ਵਿਚ ਹੀ ਕਲਆਣ ਹੈ।। ੧੬ ।।

***ਅਸੰਖ ਜਪ ਅਸੰਖ ਭਾਉ ।।ਅਸੰਖ ਪੂਜਾ ਅਸੰਖ ਤਪ ਤਾਉ ।।***
***ਅਸੰਖ ਗਰੰਥ ਮੁਖਿ ਵੇਦ ਪਾਠ ।।ਅਸੰਖ ਜੋਗ ਮਨਿ ਰਹਹਿ ਉਦਾਸ ।।***
***ਅਸੰਖ ਭਗਤ ਗੁਣ ਗਿਆਨ ਵੀਚਾਰ ।।ਅਸੰਖ ਸਤੀ ਅਸੰਖ ਦਾਤਾਰ ।।***
***ਅਸੰਖ ਸੂਰ ਮੁਹ ਭਖ ਸਾਰ ।।ਅਸੰਖ ਮੋਨਿ ਲਿਵ ਲਾਇ ਤਾਰ ।।***
***ਕੁਦਰਤਿ ਕਵਣ ਕਹਾ ਵੀਚਾਰੁ ।।ਵਾਰਿਆ ਨ ਜਾਵਾ ਏਕ ਵਾਰ ।।***
***ਜੋ ਤੁਧੁ ਭਾਵੈ ਸਾਈ ਭਲੀ ਕਾਰ ।।ਤੂ ਸਦਾ ਸਲਾਮਤਿ ਨਿਰੰਕਾਰ ।।੧੭ ।।***

ਤਾ ਸਿਧਾ ਪੁਛਿਆ ਜੋ ਵਾਹਗੁਰੂ ਦੇ ਨਾਮ ਨੂ ਕਿਸ ਜਪ ਕਰ ਕੇੜੇ ਭਾਉ ਕਰ ਜਪੇ।। ਤਾ ਬਾਬਾ ਜੀ ਬੋਲੇ ਅਸੰਖ ਉਸਦੇ ਜਪ ਹੈਨ ਅਸੰਖ ਭਾਉ ਹੈਨ ਅਸੰਖ ਪੂਜਾ ਹੈਨ। ਅਸੰਖ ਤਪੁ ਤਾਉਦੇ ਹੈਨ।। ਕਈ ਮੋਨ ਧਾਰ ਕੈ ਜਪਦੇ ਹੈ। ਕਈ ਬੈਖਰੀ ਬਾਣੀ ਦੁਆਰੇ ਜਪਦੇ ਹੈਨ। ਕਈ ਸਾਧ ਸੰਗਤ ਨਾਲ ਭਾਉ ਕਰਦੇ ਹੈਨਿ।। ਕਈ ਪ੍ਰਿਤਮਾ ਨਾਲ ਭਾਉ ਕਰਦੇ ਹੈਨ ਕਈ ਈਸਰ ਦੀ ਪੂਜਾ ਕਰਦੇ ਹੈਨ ਭਾਉ ਕਰਕੈ ਕਈ ਰਖੀਸਰਾ ਦੀ ਪੂਜਾ ਕਰਦੇ ਹੈਨ। ਕਈ ਠਾਕੁਰ ਦੀ ਪੂਜਾ ਕਰਦੇ ਹੈਨ। ਕਈ ਤਾਮਸੀ ਤਪਾਵਦੇ ਹੈ ਜਲਾ ਵਿਚ ਬੈਠਣਾ ਅਗਨ ਤਪਾਵਣੀ।। ਕਈ ਰਾਜਸੀ ਤਪੁ ਕਰਦੇ ਹੈਨ ਇੰਦ੍ਰੀਆ ਨੂ ਰੋਕਦੇ ਹੈਨ।। ਕਈ ਸਾਤਕੀ ਤਪੁ ਕਰਦੇ ਹੈਨ ਵਾਸਨਾ ਨੂ ਰੋਕਦੇ ਹੈਨਿ।। ਕਈ ਗ੍ਰੰਥ ਮੁਖ ਕਰਕੇ ਵੇਦ ਪਾਠ ਕਰਦੇ ਹੈ।। ਸਾਸਤ੍ਰਾ ਦਾ ਪਾਠ ਕਰਤੇ ਹੈ।। ਕਈ ਜਗਤ ਵਿਚੋ ਉਦਾਸ ਹੋ ਕੈ ਜੋਗ ਦੀ ਤਾੜੀ ਲਾਇ ਬੈਠਤੇ ਹੈਨ।। ਅਸੰਖ ਭਗਤ ਹੈਨ ਜੋ ਵਾਹਗੁਰੂ ਦੇ ਗੁਣ ਗਾਵਦੇ ਹੈਨਿ ਤੇ ਗਿਆਨ ਕਰਦੇ ਹੈਨ।। ਅਸੰਖ ਸਤੀ ਹੈਨ ਜੋ ਸਤ ਬੋਲਦੇ ਹੈਨ।। ਅਸੰਖ ਦਾਤੇ ਹੈਨ ਜੋ ਦਾਨ ਕਰੇਦੇ ਹੈਨ।। ਅਸੰਖ ਸੂਰਮੇ ਹੈਨ ਜੋ ਧਰੰਮ ਦਾ ਜੁਧ ਕਰਦੇ ਹੈਨਿ।। ਤਲਵਾਰੀ ਤੇ ਤੀਰ ਤੇ ਗੋਲੀਆ ਤੇ ਸਾਰ ਝਲਦੇ ਹੈਨ।। ਅਸੰਖ ਮੁਨੀਸਰ ਹੈਨ ਮੋਨ ਹੁਇ ਕੈ ਲਿਵ ਦੀ ਤਾਰ ਲਾਇਦੇ ਹੈਨ। ਮੈ ਉਸ ਮੰਹਾਰਾਜ ਦੀ ਮਾਇਆ ਦਾ ਕੀ ਵੀਚਾਰੁ ਕਰ ਸਕਨਾ ਹਾ। ਮੈ ਇਕ ਵਾਰੀ ਉਸ ਥੋ ਨਹੀ ਵਾਰਿਆ ਜਾਦਾ। ਜੋ ਉਸ ਵਾਹਗੁਰੂ ਦਾ ਭਾਣਾ ਹੈ ਸਾਈ ਭਲੀ ਕਾਰ ਹੈ।। ਤੂੰ ਸਦਾ ਸਲਾਮਤ ਹੈ ਤੇ ਰੂਪ ਰੰਗ ਤੇ ਰਹਤ ਹੈ।। ੧੭ ।।

***ਅਸੰਖ ਮੂਰਖ ਅੰਧ ਘੋਰ ।।ਅਸੰਖ ਚੋਰ ਹਰਾਮਖੋਰ ।।***
***ਅਸੰਖ ਅਮਰ ਕਰਿ ਜਾਹਿ ਜੋਰ ।।***
***ਅਸੰਖ ਗਲਵਢ ਹਤਿਆ ਕਮਾਹਿ ।।ਅਸੰਖ ਪਾਪੀ ਪਾਪੁ ਕਰਿ ਜਾਹਿ ।।***
***ਅਸੰਖ ਕੂੜਿਆਰ ਕੂੜੇ ਫਿਰਾਹਿ ।।ਅਸੰਖ ਮਲੇਛ ਮਲੁ ਭਖਿ ਖਾਹਿ ।।***
***ਅਸੰਖ ਨਿੰਦਕ ਸਿਰਿ ਕਰਹਿ ਭਾਰੁ ।।ਨਾਨਕੁ ਨੀਚੁ ਕਹੈ ਵੀਚਾਰੁ ।।***
***ਵਾਰਿਆ ਨ ਜਾਵਾ ਏਕ ਵਾਰ ।।ਜੋ ਤੁਧੁ ਭਾਵੈ ਸਾਈ ਭਲੀ ਕਾਰ ।।***
***ਤੂ ਸਦਾ ਸਲਾਮਤਿ ਨਿਰੰਕਾਰ ।।੧੮ ।।***



ਤਾ ਬਾਬਾ ਜੀ ਬੋਲਿਆ। ਅਸੰਖ ਮੂਰਖ ਹੈਨ ਜੋ ਘੋਰ ਅੰਧੇ ਹੈਨ। ਜੋ ਵਾਹਗੁਰੂ ਦੇ ਨਾਮ ਨੂ ਜਾਣਦੇ ਭੀ ਨਹੀ।। ਘੋਰ ਅੰਧੇ ਉਸਨੂ ਕਹਦੇ ਹੈਨ ਜੋ ਆਪ ਭੀ ਨਾ ਜਾਨਣਾ ਤੇ ਉਪਦੇਸ ਭੀ ਨਾ ਮੰਨਣਾ।। ਅਸੰਖ ਚੋਰ ਹੈਨ ਜੋ ਹਰਾਮ ਹੀ ਖਾਦੇ ਹੈਨ। ਅਸੰਖ ਰਾਜੇ ਹੈਨ ਜੋ ਪਰਜਾ ਉਤੇ ਜੋਰ ਕਰ ਜਾਦੇ ਹੈਨ। ਅਥਵਾ ਅਸੰਖ ਦੈਤ ਹੈਨ ਅਮਰ ਆਦਿਕ ਜੋ ਦੇਵਤਾ ਹੈ ਤਿਨਾ ਤੇ ਜੋਰ ਕਰਿ ਜਾਦੇ ਹੈਨ। ਅਸੰਖ ਰੋਗ ਆਦਿਕ ਤੇ ਫੰਦਕ ਆਦਿਕ ਹੈਨ ਜੋ ਜੀਆ ਦੇ ਗਲ ਵਢਦੇ ਹੈਨ ਤੇ ਹਤਿਆ ਕਮਾਵਦੇ ਹੈਨ।। ਅਸੰਖ ਪਾਪੀ ਹੈਨ ਜੋ ਪਾਪ ਕਰਦਿਆ ਹੀ ਮਰ ਜਾਦੇ ਹੈਨ।। ਅਸੰਖ ਕੂੜਆਰ ਹੈਨ ਜੋ ਕੂੜ ਬੋਲਿਦਿਆ ਹੀ ਆਰਜਾ ਓਨਾ ਦੀ ਬੀਤ ਗਈ ਹੈ।। ਅਸੰਖ ਮਲੇਛ ਹੈਨ ਨਿੰਦਆ ਤੇ ਕਪਟ ਕਰਕੇ ਮਲ ਦਾ ਅਹਾਰ ਕਰਦੇ ਹੈਨ।। ਅਸੰਖ ਨਿੰਦਕ ਹੈਨ ਜੋ ਪਰਾਈ ਨਿੰਦਾ ਕਰਕੈ ਆਪਣੇ ਸਿਰ ਭਾਰ ਉਠਾਵਦੇ ਹੈਨ।। ਗੁਰੂ ਨਾਨਕ ਜੀ ਕਹਿਦੇ ਹੈਨ ਜੋ ਮੈ ਸਭਣਾ ਥੀ ਨੀਚ ਹਾ ਪਰ ਮੈ ਨੀਚ ਕਰਮਾ ਵਾਲਿਆ ਦਾ ਵੀਚਾਰ ਕਰਨਾ ਹਾ।। ਮੈ ਉਸਿ ਵਾਹਿਗੁਰੂ ਦੀ ਮਾਇਆ ਥੋ ਇਕ ਵਾਰ ਭੀ ਨਹੀ ਵਾਰਆ ਜਾਦਾ। ਜੋ ਇਨਹਾ ਨੀਚਾ ਦੀ ਪਾਲਨਾ ਕਰਦਾ ਹੈ। ਜੋ ਹੇ ਕਰਤਾਰ ਤੈਨੂ ਜੇੜੀ ਭਾਵਦੀ ਹੈ ਸਾਈ ਭਲੀ ਕਾਰ ਹੈ।। ਤੂ ਸਦਾ ਇਸਥਿਤ ਹੈਇ ਅਕਾਰ ਥੀ ਰਹਿਤ ਹੈ। ਤਾ ਸਿਧਾ ਪੁਛਿਆ ਜੋ ਉਸਦਾ ਨਾਉ ਕੇਹੜਾ ਹੈ। ਉਸ ਦਾ ਥਾਂਉਂ ਕੇਹੜਾ ਹੈ। ਜੋ ਜਿਸ ਥਾ ਉਤੇ ਬੈਠ ਕੇ ਉਸ ਦਾ ਨਾਉ ਜਪੀਏ।। ੧੮ ।।

***ਅਸੰਖ ਨਾਵ ਅਸੰਖ ਥਾਵ ।।ਅਗੰਮ ਅਗੰਮ ਅਸੰਖ ਲੋਅ ।।***
***ਅਸੰਖ ਕਹਹਿ ਸਿਰਿ ਭਾਰੁ ਹੋਇ ।।***
***ਅਖਰੀ ਨਾਮੁ ਅਖਰੀ ਸਾਲਾਹ ।।ਅਖਰੀ ਗਿਆਨੁ ਗੀਤ ਗੁਣ ਗਾਹ ।।***
***ਅਖਰੀ ਲਿਖਣੁ ਬੋਲਣੁ ਬਾਣਿ ।।ਅਖਰਾ ਸਿਰਿ ਸੰਜੋਗੁ ਵਖਾਣਿ ।।***
***ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ।।***
***ਜਿਵ ਫੁਰਮਾਏ ਤਿਵ ਤਿਵ ਪਾਹਿ ।***
***ਜੇਤਾ ਕੀਤਾ ਤੇਤਾ ਨਾਉ ।।ਵਿਣੁ ਨਾਵੈ ਨਾਹੀ ਕੋ ਥਾਉ ।।***
***ਕੁਦਰਤਿ ਕਵਣ ਕਹਾ ਵੀਚਾਰੁ ।।ਵਾਰਿਆ ਨ ਜਾਵਾ ਏਕ ਵਾਰ ।।***
***ਜੋ ਤੁਧੁ ਭਾਵੈ ਸਾਈ ਭਲੀ ਕਾਰ ।।ਤੂ ਸਦਾ ਸਲਾਮਤਿ ਨਿੰਰਕਾਰ ।।੧੯ ।।***

ਅਸੰਖ ਉਸਦੇ ਨਾਉ ਹੈਨ। ਅਸੰਖ ਉਸਦੇ ਥਾਉ ਹੈਨ।। ਜੈਸੇ ਨਦੀ ਉਤੇ ਜਿਉ ਨਉਕਾ ਹੁੰਦੀਆ ਹੈਨ। ਜਿਸ ਤੇ ਕੋਈ ਚੜ੍ਹਦਾ ਹੈ ਸੋਈ ਉਸ ਨੂ ਪਾਰ ਉਤਾਰਦੀ ਹੈ।। ਤੈਸੇ ਮੰਹਾਰਾਜ ਦਾ ਜੋ ਨਾਮ ਹੈ ਜੇੜਾ ਜਪਦਾ ਹੈ ਤਿਸੇ ਦਾ ਉਧਾਰ ਹੁੰਦਾ ਹੈ।। ਜਿਸ ਥਾ ਉਤੇ ਬੈਠ ਕੇ ਮੰਹਾਰਾਜ ਦੇ ਨਾਮ ਨੂ ਜਪੇ ਤਿਥੇ ਹੀ ਮਹਾਂਰਾਜ ਸੁਣਦਾ ਹੈ।। ਮੰਹਾਰਾਜ ਦੀ ਮਾਇਆ ਦੇ ਰੋਮ ਰੋਮ ਵਿਚ ਕਈ ਬ੍ਰਹਮੰਡ ਧਾਰੇ ਹੋਏ ਹੈਨ।। ਮੰਹਾਰਾਜ ਜੋ ਹੈ ਅਸੰਖ ਲੋਆਂ ਥੀ ਭੀ ਅਗੰਮ ਹੈ।। ਅਸੰਖ ਤਪਸੀ ਹੈਨਿ ਸਿਰ ਪਰਨੇ ਹੋਉ ਕੇ ਉਸ ਨੂੰ ਆਰਾਧਦੇ ਹੈਨ।। ਜਿਸ ਕੇ ਮਸਤਕ ਪਰ ਅਖਰਾ ਕਾ ਲੇਖੁ

ਲਿਖਿਆ ਹੋਇਆ ਹੈ ਨਾਮ ਭੀ ਉਸ ਨੂ ਪ੍ਰਾਪਤਿ ਹੁੰਦਾ ਹੈ। ਅਰ ਸਲਾਹ ਭੀ ਉਸੇ ਨੂੰ ਪ੍ਰਾਪਤਿ ਹੁੰਦੀ ਹੈ। ਅਰ ਗਿਆਨ ਭੀ ਉਸੇ ਨੂ ਪ੍ਰਾਪਤ ਹੁੰਦਾ ਹੈ।। ਅਰ ਮੰਹਾਰਾਜ ਦੇ ਗੀਤ ਭੀ ਓਹੋ ਗਾਵਦਾ ਹੈ। ਅਰ ਲਿਖਣ ਭੀ ਸਿਖਦਾ ਹੈ ਅਰ ਬਾਣੀਆ ਪੜਨ ਭੀ ਓਹੁ ਸਿਖਦਾ ਹੈ।। ਜਿਸ ਦੇ ਸਿਰ ਤੇ ਸੰਜੋਗ ਦੇ ਅਖਰ ਲਿਖੇ ਹੋਏ ਹੈਨਿ। ਜਿਸ ਈਸਰ ਨੇ ਲਿਖੇ ਹੈਨ ਤਿਸ ਦੇ ਸਿਰ ਏਹ ਲੇਖ ਨਹੀ।। ਤਾ ਸਿਧਾ ਕਹਿਆ ਲੇਖ ਤਾ ਬ੍ਰਹਮੇ ਲਿਖਆ ਹੈ।। ਤਾ ਬਾਬੇ ਜੀ ਕਹਿਆ ਜੈਸੇ ਕਿਸੇ ਦਾ ਲਿਖਾਰੀ ਹੁੰਦਾ ਹੈ ਆਪਣੇ ਸੁਆਮੀ ਦੇ ਕਹੇ ਲਿਖਦਾ ਹੈ। ਤੈਸੇ ਜਿਉ ਜਿਉ ਜੀਆ ਦੇ ਕਰੰਮ ਹੁੰਦੇ ਹੈਨ ਸੋਈ ਈਸਰ ਦੀ ਆਗਿਆ ਪਾਇ ਕਰ ਬ੍ਰਹਮੇ ਲਿਖੇ ਹੈਨ।। ਈਸਰ ਦੇ ਮਸਤਕ ਤੇ ਲੇਖ ਨਹੀ।। ਬ੍ਰਹਮਾ ਭੀ ਆਪਣੇ ਲੇਖ ਨੂ ਭੋਗਦਾ ਹੈ।। ਈਸਰ ਸ੍ਰਿਸਟ ਆਪਣੇ ਨਾਮ ਜਪਣ ਵਾਸਤੇ ਕੀਤੀ ਹੈ।। ਬਿਨਾ ਵਾਹਗੁਰੂ ਦੇ ਨਾਮ ਥਾਉ ਕੋਈ ਨਹੀ ਪਾਵਦਾ।। ਮੰਹਾਰਾਜ ਦੀ ਮਾਇ (ਮਾਇਆ) ਦਾ ਮੈ ਕੀ ਵਿਚਾਰ ਕਰ ਸਕਨਾ ਹਾ।। ਅਥਵਾ ਮੇਰੀ ਕੀ ਸਕਤਿ ਹੈ। ਈਸਰ ਦਾ ਵਖਿਆਨ ਕਰਾ।। ਮੈ ਇਕ ਵਾਰੀ ਸਤਿਗੁਰਾ ਥੋ ਵਾਰਿਆ ਨਹੀ ਜਾਦਾ।। ਜਿਨ ਐਸੇ ਈਸਰ ਨੂ ਘਟਿ ਘਟਿ ਵਿਚ ਦਿਖਾਇ ਦਿਤਾ ਹੈ। ਜੋ ਤਿਸਨੋ ਭਾਵਦੀ ਸਾਈ ਭਲੀ ਗਲ ਹੈ।। ਤੂੰ ਸਦਾ ਇਸਿਥਿਤ ਹੈ ਅਕਾਰਾ ਥੋ ਰਹਿਤ ਹੈ।। ੧੯ ।।

***ਭਰੀਐ ਹਥੁ ਪੈਰੁ ਤਨੁ ਦੇਹ ।।ਪਾਣੀ ਧੋਤੈ ਉਤਰਸੁ ਖੇਹ ।।***
***ਮੂਤ ਪਲੀਤੀ ਕਪੜੁ ਹੋਇ ।।ਦੇ ਸਾਬੂਣੁ ਲਈਐ ਓਹੁ ਧੋਇ ।।***
***ਭਰੀਐ ਮਤਿ ਪਾਪਾ ਕੈ ਸੰਗਿ ।।ਓਹੁ ਧੋਪੈ ਨਾਵੈ ਕੈ ਰੰਗਿ ।।***
***ਪੁੰਨੀ ਪਾਪੀ ਆਖਣੁ ਨਾਹਿ ।।ਕਰਿ ਕਰਿ ਕਰਣਾ ਲਿਖਿ ਲੈ ਜਾਹੁ ।।***
***ਆਪੇ ਬੀਜਿ ਆਪੇ ਹੀ ਖਾਹੁ ।।ਨਾਨਕ ਹੁਕਮੀ ਆਵਹੁ ਜਾਹੁ ।।੨੦ ।।***

ਤਾ ਸਿਧਾ ਪੁਛਿਆ ਮੰਨ ਨੂ ਜੋ ਪਾਪਾ ਦੀ ਮੈਲੁ ਲਗੀ ਹੋਈ ਹੈ ਸੋ ਕਿਉਕਰ ਧੋਪੈ।। ਤਾ ਬਾਬੇ ਜੀ ਕਹਿਆ ਦੇਹ ਦਾ ਅੰਗੁ ਹਥੁ ਪੈਰੁ ਭਰੀਦਾ ਹੈ ਤਾ ਪਾਣੀ ਨਾਲ ਧੋ ਕੇ ਮੈਲੁ ਉਤਾਰੀਦੀ ਹੈ।। ਅਥਵਾ ਪਾਣੀ ਨਾਲ ਤੇ ਮਿਟੀ ਨਾਲ ਪਵਿਤ੍ਰ ਕਰੀਦਾ ਹੈ।। ਜੇ ਬਸਤ੍ਰ ਤੇ ਮੂਤ੍ਰ ਦੀ ਛਿਟ ਪਉਦੀ ਹੈ ਤਾ ਜਲ ਤੇ ਸਾਬੂਣ ਨਾਲ ਪਵਿਤ੍ਰ ਕਰੀਦਾ ਹੈ।। ਮਤਿ ਜੋ ਪਾਪਾ ਨਾਲ ਭਰੀ ਹੋਈ ਹੈ ਸੋ ਪ੍ਰਮੇਸਰ ਨਾਮ ਨਾਲ ਧੋਪੀਦੀ ਹੈ।। ਬਸਤ੍ਰ ਤੇ ਅੰਗ ਭੀ ਅਸਥੂਲ ਹੈਨ ਜਲ ਤੇ ਸਬੂਣ ਭੀ ਅਸਥੂਲ ਹੈਨਿ।। ਮਤਿ ਤੇ ਪਾਪ ਭੀ ਸੂਖਮ ਹੈਨ ਨਾਮ ਭੀ ਸੂਖਮ ਹੈ।। ਸਿਧਾ ਕਹਿਆ ਸਾਸਤ੍ਰਾ ਵਿਚ ਲਿਖਆ ਹੈ ਜੋ ਪਾਪ ਕਰਦੇ ਹੈ। ਉਸ ਦੇ ਪ੍ਰਾਚਿਤ ਵਾਸਤੇ ਪੁਨ ਕਰਦੇ ਹੈ। ਚੰਦ੍ਰਾਇਣ ਬ੍ਰਤ ਤਪ ਗਾਇਤ੍ਰੀ ਪਾਠ ਜਗ ਇਤਆਦਿਕ ਪੁੰਨ ਕਰਦੇ ਹੈਨਿ ਉਨਾ ਦੇ ਪਾਪ ਧੋਤੇ ਜਾਦੇ ਹੈਨਿ।। ਤੁਸਾ ਇਕ ਨਾਮ ਹੀ ਦੀ ਮਹਮਾ ਕਹੀ ਹੈ। ਬਾਬੇ ਜੀ ਕਹਿਆ ਪੁੰਨੀਆ ਅਤੇ ਪਾਪੀਆਂ ਦੀਆ ਗਲਾ ਆਖਣਿ ਵਿਚ ਨਹੀ ਆਵਦੀਆ।।



ਜੇਹੀਆ ਕਰਣੀਆ ਕਰਦੇ ਹੈਂ ਤੇਹੀਆ ਚਿਤ੍ਰ ਗੁਪਤਿ ਲਿਖ ਲੈ ਜਾਦੇ ਹੈ।। ਜੇ ਪੁੰਨ ਕਰਦੇ ਹੈ ਤਾ ਸੁਖ ਭੋਗਦੇ ਹੈ ਜੇ ਪਾਪ ਕਰਦੇ ਹੈ ਤਾ ਨਰਕ ਭੋਗਦੇ ਹੈ।। ਆਪਣਾ ਬੀਜਿਆ ਆਪ ਹੀ ਖਾਦੇ ਹੈ।। ਜੋ ਪ੍ਰਮੇਸਰ ਦੇ ਨਾਮ ਨੂ ਜਪਦੇ ਹੈਨ ਸੋ ਆਪ ਭੀ ਤਰਦੇ ਹੈਨ ਤੇ ਸੰਗੀਆ ਦਾ ਭੀ ਉਧਾਰ ਕਰਦੇ ਹੈਨ।। ਗੁਰੂ ਨਾਨਕ ਜੀ ਕਹਿਦੇ ਹੈਨ ਪੁੰਨਾ ਤੇ ਪਾਪਾ ਵਾਲਿਆ ਦਾ ਆਵਣਾ ਜਾਣਾ ਨਹੀ ਮਿਟਦਾ।। ੨੦ ।।

***ਤੀਰਥੁ ਤਪੁ ਦਇਆ ਦਤੁ ਦਾਨੁ ।।ਜੇ ਕੋ ਪਾਵੈ ਤਿਲ ਕਾ ਮਾਨੁ ।।***
***ਸੁਣਿਆ ਮੰਨਿਆ ਮਨਿ ਕੀਤਾ ਭਾਉ ।।ਅੰਤਰਗਤਿ ਤੀਰਥਿ ਮਲਿ ਨਾਉ ।।***
***ਸਭਿ ਗੁਣ ਤੇਰੇ ਮੈ ਨਾਹੀ ਕੋਇ ।।ਵਿਣੁ ਗੁਣ ਕੀਤੇ ਭਗਤਿ ਨ ਹੋਇ ।।***
***ਸੁਅਸਤਿ ਆਥਿ ਬਾਣੀ ਬਰਮਾਉ ।।ਸਤਿ ਸੁਹਾਣੁ ਸਦਾ ਮਨਿ ਚਾਉ ।।***
***ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ।।***
***ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ।।***
***ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ।।***
***ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ।।***
***ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ।।***
***ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ।।***
***ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ।।***
***ਨਾਨਕ ਆਖਣਿ ਸਭੁ ਕੋ ਆਖੈ ਇਕਦੂ ਇਕੁ ਸਿਆਣਾ ।।***
***ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ।।***
***ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ।।੨੧ ।।***

ਤਾ ਬਾਬੇ ਜੀ ਕਹਿਆ ਜੋ ਤੀਰਥਾਂ ਤੇ ਵਸਣਾ ਤੇ ਤਪ ਕਰਣਾ ਤੇ ਦਇਆ ਕਰਣੀ ਦਾਨ ਦੇਣਾ ਇਤਆਦਿਕ ਜੋ ਪੁੰਨ ਹੈਨ ਜੇ ਕੋਈ ਕਰਦੇ ਹੈਨ ਤਿਲ ਤਿਲ ਦਾ ਮਣ ਮਣ ਫਲੁ ਪ੍ਰਾਪਤਿ ਹੁੰਦਾ ਹੈ।। ਅਥਵਾ ਓਨਾ ਦਾ ਤਿਲ ਫਲ ਹੈ ਉਨਾ ਦਾ ਸੁਖ ਭੋਗ ਕੇ ਗਿੜਾਇ ਮਿਲਦਾ ਹੈ।। ਜਿਨਾ ਪ੍ਰਮੇਸਰ ਦੇ ਨਾਮ ਨੂ ਸੁਣਿਆ ਹੈ ਤੇ ਮੰਨਿਆ ਹੈ ਤੇ ਮੰਨ ਵਿਚ ਭਾਉ ਕੀਤਾ ਹੈ ਉਨਾ ਦੇ ਮੰਨ ਅੰਦਰ ਹੀ ਵਾਹਿਗੁਰੂ ਪ੍ਰਾਪਤ ਹੋਇਆ ਹੈ।। ਜੋ ਸਬਦਿ ਦੇ ਤੀਰਥ ਵਿਚ ਮਲ ਕੇ ਨਾਤੇ ਹੈ। ਮਲ ਕੇ ਨਾਵਣ ਕਹੀਏ ਜੋ ਬਾਰੰਬਾਰ ਅਭਿਆਸ ਕਰੀਏ।। ਸਭੇ ਗੁਣ ਵਾਹਗੁਰੂ ਦੇ ਜਾਣੀਏ ਅਸੀ ਕੀ ਗੁਣਾ ਜੋਗੇ ਹਾ।। ਸਦਾ ਸੁਭ ਕਰੰਮ ਕਰੀਏ ਨਾਮ ਜਪੀਏ ਗੁਣਾ ਕੀਤਿਆ ਬਿਨਾ ਭਗਤ ਨਹੀ ਪ੍ਰਾਪਤ ਹੁੰਦੀ।। ਸਿਧਾ ਪੁਛਿਆ ਮਾਇਆ ਤਾ ਦੁਖ ਰੂਪ ਹੈ। ਇਸ ਦਾ ਉਤਪਤਿ ਦੁਖ ਤੇ ਪਾਪਾ ਕਰ ਹੁੰਦਾ ਹੈ। ਇਸ ਦਾ ਰਖਣਾ ਭੀ ਕਸਟ ਹੈ।। ਜੇ ਜਾਦੀ ਹੈ ਤਾ ਭੀ ਦੁਖ ਦੇ ਜਾਦੀ ਹੈ।। ਓਹੁ ਮਾਇਆ ਕੇਹੜੀ ਹੈ ਜੋ ਸੁਖ ਰੂਪ ਹੋਇ ਵਰਤੇ।। ਤਾ ਬਾਬੇ ਜੀ ਕਹਿਆ ਦੋ ਪ੍ਰਕਾਰ ਦੀ ਮਾਇਆ ਹੈ। ਇਕ ਅਵਕਤ (ਅਵਿਅਕਤ) ਮਾਇਆ ਹੈ ਸੋ ਵਿਦਆ (ਅਵਿਦਿਆ) ਹੈ। ਜੋ ਵਿਅਕਤ ਮਾਇਆ ਹੈ ਸੋ ਪਦਾਰਥ ਹੈ।। ਪਦਾਰਥਾਂ ਦਾ ਸੰਚਣਾ

ਦੁਖ ਰੂਪ ਹੈ।। ਵਿਦਿਆ ਦਾ ਸੰਚਣਾ ਭੀ ਪੁੰਨ ਹੈ ਤੇ ਰਖਣਾ ਭੀ ਪੁੰਨ ਹੈ ਤੇ ਖਰਚਣਾ ਭੀ ਪੁਨ ਹੈ।। ਕਲਿਆਣ ਰੂਪੀ ਮਾਇਆ ਬ੍ਰਹਮੁ ਬਾਣੀ ਹੈ।। ਜੋ ਸਰਬ ਵਿਚ ਭਗਵਾਨ ਜਾਨਣਾ ਕੈਸਾ ਹੈ ਭਗਵਾਨ ਸਤਿ ਹੈ ਉਪਮਾ ਕਰਨਜੋਗ ਹੈ ਸਦਾ ਸੰਤਾ ਦੇ ਮਨਿ ਵਿਚ ਭਾਉ ਹੈ।। ਸਿਧਾ ਪੁਛਿਆ ਜਿਸ ਵੇਲੇ ਮੰਹਾਰਾਜ ਜਗਤਿ ਉਤਪਤਿ ਕੀਤਾ ਸੀ ਓਹੁ ਵੇਲਾ ਕਵਣ ਸੀ। ਵਖਤ ਕਉਣ ਸੀ ਥਿਤ ਕਉਣ ਸੀ ਰੁਤ ਕਉਣ ਸੀ ਮਹੀਨਾ ਕਉਣ ਸੀ ਜਿਸ ਵੇਲੇ ਜਗਤ ਦਾ ਅਕਾਰ ਰਚਿਆ ਹੈ। ਬਾਬੇ ਜੀ ਕਹਿਆ ਪੰਡਿਤਿ ਤੇ ਕਾਜੀ ਜਗਤ ਥੀ ਅਗੇ ਨਹੀ ਸੇ ਜੋ ਬੇਦਾ ਪੁਰਾਂਨਾਂ ਕੁਰਾਂਨਾਂ ਵਿਚ ਲਿਖ ਦੇਤੇ। ਜੁਗੀਸਰ ਭੀ ਜੋ ਤ੍ਰਿਕਾਲਗ ਹੈ ਸੋ ਭੀ ਰੁਤ ਮਾਹ ਨੂ ਨਹੀ ਜਾਣਦੇ।। ਰੁਤਾ ਤੇ ਮਹੀਨੇ ਸਭ ਸੂਰਜ ਤੇ ਚੰਦ੍ਰਮਾ ਕਰਕੇ ਹੋਏ ਹੈ।। ਸੂਰਜ ਚੰਦ੍ਰਮਾ ਸਭ ਓਅੰਕਾਰ ਥੀ ਜਦ ਸ੍ਰਿਸਟ ਉਤਪਤ ਹੋਈ ਹੈ ਤਦ ਹੋਏ ਹੈ।। ਅਗੇ ਰੁਤ ਮਾਂਹ ਕੋਈ ਨਹੀ ਸੀ ਜਿਸ ਕਰਤੇ ਸ੍ਰਿਸਟ ਸਾਜੀ ਹੈ ਸੋ ਆਪਣੀ ਲੀਲਾ ਆਪ ਹੀ ਜਾਣਦਾ ਹੈ।। ਮੈ ਕਿਉ ਕਰ ਆਖਾ ਤੇ ਕਿਉ ਉਸ ਦੀ ਸਲਾ (ਸਲਾਹ) ਕਰਾ।। ਕਿਆ ਉਸਦਾ ਵਰਨਨ ਕਰਾ ਤੇ ਕਿਆ ਜਾਣਾ।। ਗੁਰੂ ਨਾਨਕ ਜੀ ਕਹਿਦੇ ਹੈ ਈਸਰ ਵੇਦਾ ਵਿਚ ਕਹਿਆ ਸੋਈ ਸਭ ਕੋਈ ਆਖਦਾ ਹੈ ਇਕ ਸਿਆਣਾ ਹੋਇਆ ਹੈ।। ਓਹੁ ਵਡਾ ਸਾਹਬ ਹੈ ਵਡਾ ਉਸ ਦਾ ਨਾਉ ਹੈ। ਜਿਸ ਦਾ ਕੀਤਾ ਹੁੰਦਾ ਹੈ। ਗੁਰੂ ਨਾਨਕ ਜੀ ਕਹਿਦੇ ਹੈ ਕੋਈ ਗੁਰਾ ਥੀ ਬਿਨਾ ਕਹੇ ਜੋ ਮੈ ਪ੍ਰਮੇਸੁਰ ਨੂ ਜਾਣਦਾ ਹਾ ਸੋ ਅਗੇ ਸੋਭਾ ਨਹੀ ਪਾਂਵਦਾ।। ੨੧ ।।

*ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ।।*
*ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ।।*
*ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ।।*
*ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ।।*
*ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ।।੨੨ ।।*

ਤਾ ਸਿਧਾ ਪੁਛਿਆ ਕੇਈ ਕਹਿਦੇ ਹੈਨ ਅਕਾਸ ਤੇ ਪਤਾਲ ਤੇ ਧਰਤੀ ਤਿਨ ਲੋਕ ਹੈਨ ਕੇਈ ਕਹਿਦੇ ਹੈਨ ਸਪਤ ਅਕਾਸ ਸਤਿ ਪਤਾਲ ਹੈਨ।। ਤੁਸੀ ਕਿਰਪਾ ਕਰਕੇ ਕਹੋ ਜੋ ਅਕਾਸ ਅਰ ਪਤਾਲ ਕਿਤਨੇ ਹੈਨ।। ਤਾ ਬਾਬਾ ਜੀ ਬੋਲੇ ਕਈ ਅਕਾਸ ਹੈਨ ਕਈ ਪਤਾਲ ਹੈਨ।। ਓੜਕ ਉਸ ਦੇ ਬ੍ਰਹਮੰਡਾ ਨੂ ਭਾਲਕੇ ਥਕ ਪਏ ਹੈਨ।। ਤੇ ਛਿਅਦਾ ਨੇ ਇਕ ਬ੍ਰਹਮੰਡ ਦੀ ਕਥਾ ਚਉਦਾ ਪੁਰੀਆ ਤੇ ਚਉਰਾਸੀ ਲਖ ਜੂਨ ਕਹੀ ਹੈ। ਤੇ ਕਤੇਬਾ ਵਾਲਿਆ ਨਿ ਅਠਾਰਾ ਹਜਾਰ ਆਲਮ ਕਹਿਆ ਹੈ। ਸੋ ਮੰਹਾਰਾਜ ਦੀ ਮਾਇਆ ਦੇ ਰੋਮ ਰੋਮ ਵਿਚ ਆਜੇਹੇ ਬ੍ਰਹਮੰਡ ਧਾਰੇ ਹੋਏ ਹੈਨ। ਅਠਾਰਾ ਹਜ਼ਾਰ ਸਲੋਕ ਸ੍ਰੀ ਭਾਗਵਤ ਦਾ ਹੈ ਸੋ ਭੀ ਮੰਹਾਰਾਜ ਦੀ ਲੀਲਾ ਕਹਿਦੇ ਹੈਨ। ਗੁਰੂ ਨਾਨਕ ਜੀ ਕਹਿਦੇ ਹੈਨ ਜੋ ਵਡਾ ਉਸਨੂ ਆਖੀਦਾ ਹੈ ਜੋ ਆਪਣੀ ਲੀਲਾ ਆਪ ਹੀ ਜਾਣਦਾ ਹੈ।। ਜੈਸੇ ਸੂਤ੍ਰਧਾਰ ਨੂ ਪੁਤਲੀਆ ਨਹੀ ਜਾਣ ਸਕਦੀਆ।। ੨੨।।



*ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ।।*
*ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ।।*
*ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ।।*
*ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ।।੨੩ ।।*

ਤਾ ਬਾਬੇ ਜੀ ਕਹਿਆ ਅਠ ਪਹਿਰ ਉਸ ਵਾਹਗੁਰੂ ਨੂ ਸਲਾਹੇ।। ਜੋ ਨਦੀਆ ਤੇ ਵਹਿੜਿਆ ਦੀ ਸੁਰਤਿ ਨ ਜਾਣੀਏ ਗੀ ਜਿਸ ਸਮੁੰਦ੍ਰ ਵਿਚ ਸਮਾਵਦੇ ਹੈਨ। ਤਾ ਉਸ ਦੀ ਕੀਮਤ ਕੀ ਪਾਈਦੀ ਹੈ।। ਤੇਸੇ ਮੰਹਾਰਾਜ ਦੀ ਮਾਇਆ ਦੀ ਰਖੀਸਰਾ ਮੁਨੀਸਰਾ ਨੂ ਸੋਝੀ ਨ ਪਵੇਗੀ।। ਮੰਹਾਰਾਜ ਜੋ ਸਾਹਾ ਦਾ ਸੁਲਤਾਨ ਹੈ ਉਸ ਦਾ ਅੰਤ ਕੀ ਪਾਵਨਾ ਹੈ।। ਜਿਨਾ ਦੇ ਸੁਇਨੇ ਦੇ ਤੇ ਰਪੇ ਦੇ ਭਰਾੜ (ਪਹਾੜ) ਸਨਿ ਓਨਾ ਦੇ ਮਮਨ ਵਿਚ ਗਰਬ ਹੋਇਆ। ਤੇ ਜਿਨਾ ਕੀੜਿਆ ਨਿਮਾਣੀਆ ਵਾਹਗੁਰੂ ਨੂ ਜਪਿਆ ਉਨਾ ਨੇ ਸਿਲੇਮਾਨ ਦਾ ਮੁਦ੍ਰਾ ਲੈ ਲਿਆ ਓਹੁ ਭਠ ਝੋਕਦਾ ਰਹਿਆ।। ਫੇਰ ਨਿਮਾਣਾ ਹੋਇਆ ਤੇ ਗੁਰੂ ਨੂ ਜਪਿਆ ਤਾ ਮੁਦ੍ਰਾ ਉਸਨੂ ਮਿਲਿਆ। ਤੇ ਜਿਨਾ ਦੇ ਪਰਬਤ ਧਨ ਮਾਲ ਦੇ ਹੁੰਦੇ ਹੈਨ ਤੇ ਜਿਨਾ ਕੀੜਿਆ ਨੂ ਗੁਰੂ ਚਿਤ ਆਵਦਾ ਹੈ ਉਸ ਕੀੜੀ ਦੇ ਸਮਾਨ ਨਹੀ ਜਿਸ ਨੂ ਗੁਰੂ ਨਹੀ ਵਿਸਾਰਦਾ।। ੨੩ ।।

*ਅੰਤੁ ਨ ਸਿਫਤੀ ਕਹਣਿ ਨ ਅੰਤੁ ।।ਅੰਤੁ ਨ ਕਰਣੈ ਦੇਣਿ ਨ ਅੰਤੁ ।।*
*ਅੰਤੁ ਨ ਵੇਖਣਿ ਸੁਣਣਿ ਨ ਅੰਤੁ ।।ਅੰਤੁ ਨ ਜਾਪੈ ਕਿਆ ਮਨਿ ਮੰਤੁ ।।*
*ਅੰਤੁ ਨ ਜਾਪੈ ਕੀਤਾ ਆਕਾਰੁ ।।ਅੰਤੁ ਨ ਜਾਪੈ ਪਾਰਾਵਾਰੁ ।।*
*ਅੰਤ ਕਾਰਣਿ ਕੇਤੇ ਬਿਲਲਾਹਿ ।।ਤਾ ਕੇ ਅੰਤ ਨ ਪਾਏ ਜਾਹਿ ।।*
*ਏਹੁ ਅੰਤੁ ਨ ਜਾਣੈ ਕੋਇ ।।ਬਹੁਤਾ ਕਹੀਐ ਬਹੁਤਾ ਹੋਇ ।।*
*ਵਡਾ ਸਾਹਿਬੁ ਊਚਾ ਥਾਉ ।।ਊਚੇ ਉਪਰਿ ਊਚਾ ਨਾਉ ।।*
*ਏਵਡੁ ਊਚਾ ਹੋਵੈ ਕੋਇ ।।ਤਿਸੁ ਊਚੇ ਕਉ ਜਾਣੈ ਸੋਇ ।।*
*ਜੇਵਡੁ ਆਪਿ ਜਾਣੈ ਆਪਿ ਆਪਿ ।।ਨਾਨਕ ਨਦਰੀ ਕਰਮੀ ਦਾਤਿ ।। ੨੪ ।।*

ਬਾਬੇ ਜੀ ਕਹਿਆ ਅਕਾਲ ਪੁਰਖ ਦੀ ਸਿਫਤ ਦਾ ਅੰਤ ਭੀ ਨਹੀ। ਤੇ ਕਹਿਣ ਦਾ ਅੰਤੁ ਭੀ ਨਹੀ।। ਉਸ ਦੇ ਕਰਣੇ ਦਾ ਅੰਤੁ ਭੀ ਨਹੀ।। ਉਸ ਦੀ ਦਾਤ ਦੇਣ ਦਾ ਭੀ ਅੰਤ ਨਹੀ।। ਕਿਸੇ ਨੂ ਧਨ ਦੀ ਦਾਤ ਦਿਤੀ ਹੈ। ਕਿਸੇ ਨੂ ਬਿਖੇ ਭੋਗਾ ਦੀ ਦਾਤ ਕਿਸੇ ਨੂ ਜਪਾ ਦੀ ਕਿਸੇ ਨੂ ਤਪਾ ਦੀ ਕਿਸੇ ਨੂ ਨਾਮ ਦੀ ਕਿਸੇ ਨੂ ਵਿਦਆ ਦੀ ਦਾਤ ਦਾ ਭੀ ਅੰਤ ਨਹੀ ਪਾਇਆ।। ਉਸ ਦੇ ਵੇਖਣ ਸੁਣਣ ਦਾ ਅੰਤ ਨਹੀ।। ਅਖੀ ਵਿਚ ਸਤਿਆ ਦੇ ਕੇ ਦੇਖਦਾ ਹੈ।। ਕੰਨੀ ਸਤਿਆ ਦੇ ਕੇ ਸੁਣਦਾ ਹੈ ਉਸ ਨੂ ਕੋਈ ਵੇਖ ਨਹੀ ਸਕਦਾ।। ਇਹ ਭੀ ਨਹੀ ਜਾਪਦਾ ਉਸ ਦੇ ਮਨ ਵਿਚ ਕੀ ਮੰਤ੍ਰ ਹੈ। ਇਹ ਭੀ ਅੰਤ ਨਹੀ ਜੋ ਜੀਆ ਦੇ ਆਕਾਰ ਕਿਸ ਤਰਾ ਰਚੇ ਹੈ।। ਮੰਹਾਰਾਜ ਦੇ ਅੰਤ ਦਾ ਪਾਰਾਵਾਰ ਪਾਇਆ ਨਹੀ ਜਾਦਾ।। ਉਸ ਦੇ ਅੰਤ ਵਾਸਤੇ ਕਿਤਨੇ ਵਿਲਲਾਦੇ ਹੈਨ।। ਓਨਾ ਦੇ ਭੀ ਅੰਤ ਨਹੀ ਪਾਏ ਜਾਦੇ।। ਇਸ

ਅੰਤ ਨੂ ਕਉਣ ਜਾਣ ਸਕਦਾ ਹੈ।। ਸਹੰਸ ਰਸਨਾ ਕਰ ਉਚਾਰਨ ਕਰੀਏ ਤਾ ਬਹੁਤੇ ਥੀ ਬਹੁਤ ਹੁੰਦਾ ਹੈ।। ਓਹੁ ਵਡਾ ਸਾਹਬੁ ਹੈ ਉਚਾ ਤਿਸ ਦਾ ਇਸਥਾਨ ਹੈ।। ਉਚੇ ਤੋ ਉਚਾ ਉਸ ਦਾ ਨਾਮ ਹੈ।। ਉਸ ਨੂ ਪ੍ਰਾਪਤਿ ਕਰ ਦੇਦਾ ਹੈ। ਪ੍ਰਮੇਸਰ ਜੇਡਾ ਉਚਾ ਸੋਈ ਹੁੰਦਾ ਹੈ ਜੋ ਪਰਮੇਸਰ ਦੇ ਉਚੇ ਨਾਮ ਦੀ ਮਹਿਮਾ ਜਾਣਦਾ ਹੈ।। ਜੇਵਡ ਗੁਰੂ ਆਪ ਹੈ ਆਪ ਨੂ ਆਪ ਹੀ ਜਾਣਦਾ ਹੈ ਜਿਨਾ ਦੇ ਉਤੇ ਸਤਿਗੁਰਾ ਦੀ ਕਿਰਪਾ ਹੁੰਦੀ ਹੈ।। ਗੁਰੂ ਨਾਨਕ ਜੀ ਕਹਿਦੇ ਹੈ ਓਨਾ ਨੂ ਮੰਹਾਰਾਜ ਦੀ ਮਹਿਮਾ ਦੀ ਦਾਤ ਹੁੰਦੀ ਹੈ।। ਜੈਸੇ ਸੂਤ੍ਰਧਾਰ ਦੀ ਕ੍ਰਿਆ ਨੂ ਸੂਤ੍ਰਧਾਰ ਆਪ ਜਾਣਦਾ ਹੈ ਕਿ ਉਸਦਾ ਚੇਲਾ ਜਾਣਦਾ ਹੈ। ਤੈਸੇ ਵਾਹਗੁਰੂ ਦੀ ਕ੍ਰਿਆ ਵਾਹਗੁਰੂ ਜਾਣਦਾ ਹੈਇ ਕੈ ਵਾਹਗੁਰੂ ਦੇ ਸਿਖ ਜਾਣਦੇ ਹੈ।। ੨੪ ।।

***ਬਹੁਤਾ ਕਰਮੁ ਲਿਖਿਆ ਨਾ ਜਾਇ ।।ਵਡਾ ਦਾਤਾ ਤਿਲੁ ਨ ਤਮਾਇ ।।***
***ਕੇਤੇ ਮੰਗਹਿ ਜੋਧ ਅਪਾਰ ।।ਕੇਤਿਆ ਗਣਤ ਨਹੀ ਵੀਚਾਰੁ ।।***
***ਕੇਤੇ ਖਪਿ ਤੁਟਹਿ ਵੇਕਾਰ ।।***
***ਕੇਤੇ ਲੈ ਲੈ ਮੁਕਰੁ ਪਾਹਿ ।।ਕੇਤੇ ਮੂਰਖ ਖਾਹੀ ਖਾਹਿ ।।***
***ਕੇਤਿਆ ਦੂਖ ਭੂਖ ਸਦ ਮਾਰ ।।ਇਹ ਭਿ ਦਾਤਿ ਤੇਰੀ ਦਾਤਾਰ ।।***
***ਬੰਦਿ ਖਲਾਸੀ ਭਾਣੈ ਹੋਇ ।।ਹੋਰੁ ਆਖਿ ਨ ਸਕੈ ਕੋਇ ।।***
***ਜੇ ਕੋ ਖਾਇਕੁ ਆਖਣਿ ਪਾਇ ।।ਓਹੁ ਜਾਣੈ ਜੇਤੀਆ ਮੁਹਿ ਖਾਇ ।।***
***ਆਪੇ ਜਾਣੈ ਆਪੇ ਦੇਇ ।।ਆਖਹਿ ਸਿ ਭਿ ਕੇਈ ਕੇਇ ।।***
***ਜਿਸਨੋ ਬਖਸੇ ਸਿਫਤਿ ਸਾਲਾਹ ।।ਨਾਨਕ ਪਾਤਿਸਾਹੀ ਪਾਤਿਸਾਹੁ ।।੨੫ ।।***

ਤਾ ਸਿਧਾ ਪੁਛਿਆ ਮੰਹਾਰਾਜ ਵਿਚ ਸਮਤਾ ਹੈ ਕਿ ਨਹੀ। ਜੋ ਕਿਸੇ ਉਤੇ ਕਿਰਪਾ ਕਰਦਾ ਹੈ ਕਿਸੇ ਤੇ ਨਹੀ ਕਰਦਾ।। ਬਾਬੇ ਜੀ ਕਹਿਆ ਉਸ ਦੀ ਕਿਰਪਾ ਬਹੁਤ ਹੈ ਜੀਆ ਉਤੇ ਲਖੀ ਨਹੀ ਜਾਦੀ।। ਅਥਵਾ ਜੀਆ ਦੇ ਕਰੰਮ ਬਹੁਤ ਪ੍ਰਕਾਰਾ ਦੇ ਹੈ।। ਆਪਣੇ ਆਪਣੇ ਕਰੰਮਾ ਦਾ ਫਲ ਸਭ ਭੋਗਦੇ ਹੈਨਿ।। ਵਾਹਗੁਰੂ ਬਡਾ ਦਾਤਾ ਹੈ ਉਸਨੂ ਤਿਲ ਦੀ ਤਮਾ ਭੀ ਨਹੀ।। ਕੇਤੇ ਜੋਧੇ ਅਪਾਰ ਹੈ ਸੋ ਵਾਹਗੁਰੂ ਦੇ ਦੁਆਰੇ ਮੰਗਦੇ ਹੈ।। ਜੋਧੇ ਕਹੀਐ ਵੈਰੀਆ ਨੂ ਜੀਤਣਾ।। ਆਪਾਰ ਜੋਧਾ ਸੋ ਹੈ ਜੋ ਮਨ ਦੇ ਸੂਖਮ ਵੈਰੀਆ ਨੂ ਜਿਤੇ।। ਸਭ ਵਾਹਗੁਰੂ ਦੇ ਦੁਆਰੇ ਜੀਤਨ ਦੀ ਸਕਤਿ ਭੀ ਮੰਗਦੇ ਹੈ।। ਹੋਰ ਕਈ ਜੀਅ ਹੈ ਉਨਾ ਦੀ ਗਿਣਤੀ ਨਹੀ ਵੀਚਾਰੀ ਜਾਦੀ।। ਜੋ ਉਸ ਦੇ ਦੁਆਰੇ ਮੰਗਦੇ ਹੈ। ਕਿਤਨੇ ਵਿਕਾਰ ਕਰਕੇ ਖਪ ਜਾਦੇ ਹੈ ਕਈ ਤੁਟ ਜਾਦੇ ਹੈ।। ਕਿਤਨੇ ਵਾਹਗੁਰੂ ਦੀ ਦਾਤ ਲੈਦੇ ਹੈ ਕਾਈ ਵਸਤ ਪ੍ਰਾਪਤ ਨਹੀ ਹੁਦੀ ਤਾ ਮੁਕਰ ਪਉਦੇ ਹੈ ਜੋ ਅਸਾਨੂ ਪ੍ਰਮੇਸਰ ਕਛ ਨਹੀ ਦਿਤਾ।। ਕਿਤਨੇ ਵਾਹਗੁਰੂ ਦੀ ਦਾਤਿ ਨੂ ਮਿਠੀ ਕਰਕੈ ਨਹੀ ਭੋਗਦੇ। ਓਨਾ ਨੂ ਦੁਖ ਭੁਖ ਦੀ ਸਦਾ ਮਾਰ ਰਹਿਦੀ ਹੈ।। ਓਨਾ ਨੂ ਏਹ ਦਾਤ ਕੀਤੀ ਹੈ।। ਆਸਾ ਮਨਸਾ ਵਿਚੋ ਖਲਾਸੀ ਹੁੰਦੀ ਹੈ ਵਾਹਗੁਰੂ ਦੇ ਭਾਂਣੇ ਮੰਨਣ ਵਿਚ ਹੁਦੀ ਹੈ।। ਭਾਣੇ ਮੰਨੇ ਬਿਨਾ ਹੋਰ ਕਿਸੇ ਨੂ ਕੋਈ



ਨਹੀ ਛੁਡਾ ਸਕਦਾ।। ਜੋ ਮੂਰਖ ਆਖੇ ਮੈ ਭਾਣੇ ਮੰਨੇ ਬਿਨਾ ਛਡਾਦਾ ਹੋ।। ਓਹੋ ਜਾਣਦਾ ਹੈ ਜਿਤਣੀਆ ਸਟਾ ਉਸ ਦੇ ਮੁਖ ਤੇ ਪਉਦੀਆ ਹੈ ਸੋ ਗੁਰੂ ਦਾ ਭਾਣਾ ਮੰਨੇ ਬਿਨਾ ਨਾਹੀ ਜਾਦਾ।। ਗੁਰੂ ਦਾ ਭਾਣਾ ਮਿਠਾ ਮੰਨਦਾ ਹੈ ਤਾ ਚਿੰਤਾ ਸੋਕ ਸਭ ਮਿਟ ਜਾਦੀਆ ਹੈ।। ਜੋ ਆਖਦੇ ਹੈ ਜੇਹਾ ਜੇਹਾ ਜੀਆ ਦਾ ਕਰਮ ਹੈ ਤਿਹਾ ਫਲ ਪਾਵਦੇ ਹੈ। ਐਸੇ ਆਖਣ ਵਾਲੇ ਭੀ ਕੇਈ ਵਿਰਲੇ ਹੈ।। ਜਿਸ ਨੂ ਵਾਹਗੁਰੂ ਆਪਣੇ ਨਾਮ ਦੀ ਸਿਫਤ ਸਲਾਹ ਬਖਸੀ ਹੈ। ਗੁਰੂ ਨਾਨਕ ਜੀ ਕਹਿਦੇ ਹੈ ਸਭਣਾ ਪਾਤਸਾਹਾ ਦੇ ਸਿਰ ਪਾਤਿਸਾਹ ਓਹੀ ਹੈ।। ਪਾਤਸਾਹ ਦਾ ਹੁਕਮ ਆਪਣੇ ਦੇਸ ਤੇ ਚਲਦਾ ਹੈ। ਗੁਰਮੁਖ ਦਾ ਤ੍ਰੈਈ ਲੋਕੀ ਉਤੇ ਚਲਦਾ ਹੈ।। ਰਤੀ ਰਹਿਤ ਦੀ ਚਾਹੀਦੀ ਹੈ।। ੨੫ ॥

***ਅਮੁਲ ਗੁਣ ਅਮੁਲ ਵਾਪਾਰ ।।ਅਮੁਲ ਵਾਪਾਰੀਏ ਅਮੁਲ ਭੰਡਾਰ ।।***
***ਅਮੁਲ ਆਵਹਿ ਅਮੁਲ ਲੈ ਜਾਹਿ ।।ਅਮੁਲ ਭਾਇ ਅਮੁਲਾ ਸਮਾਹਿ ।।***
***ਅਮੁਲੁ ਧਰਮੁ ਅਮੁਲੁ ਦੀਬਾਣੁ ।।ਅਮੁਲੁ ਤੁਲੁ ਅਮੁਲੁ ਪਰਵਾਣੁ ।।***
***ਅਮੁਲੁ ਬਖਸੀਸ ਅਮੁਲੁ ਨੀਸਾਣੁ ।।ਅਮੁਲੁ ਕਰਮੁ ਅਮੁਲੁ ਫੁਰਮਾਣੁ ।।***
***ਅਮੁਲੋ ਅਮੁਲੁ ਆਖਿਆ ਨ ਜਾਇ ।।ਆਖਿ ਆਖਿ ਰਹੇ ਲਿਵ ਲਾਇ ।।***
***ਆਖਹਿ ਵੇਦ ਪਾਠ ਪੁਰਾਣ ।।ਆਖਹਿ ਪੜੇ ਕਰਹਿ ਵਖਿਆਣ ।।***
***ਆਖਹਿ ਬਰਮੇ ਆਖਹਿ ਇੰਦ ।।ਆਖਹਿ ਗੋਪੀ ਤੈ ਗੋਵਿੰਦ ।।***
***ਆਖਹਿ ਈਸਰ ਆਖਹਿ ਸਿਧ ।।ਆਖਹਿ ਕੇਤੇ ਕੀਤੇ ਬੁਧ ।।***
***ਆਖਹਿ ਦਾਨਵ ਆਖਹਿ ਦੇਵ ।।ਆਖਹਿ ਸੁਰਿ ਨਰ ਮੁਨਿ ਜਨ ਸੇਵ ।।***
***ਕੇਤੇ ਆਖਹਿ ਆਖਣਿ ਪਾਹਿ ।।ਕੇਤੇ ਕਹਿ ਕਹਿ ਉਠਿ ਉਠਿ ਜਾਹਿ ।।***
***ਏਤੇ ਕੀਤੇ ਹੋਰਿ ਕਰੇਹਿ ।।ਤਾ ਆਖਿ ਨ ਸਕਹਿ ਕੇਈ ਕੇਇ ।।***
***ਜੇਵਡੁ ਭਾਵੈ ਤੇਵਡੁ ਹੋਇ ।।ਨਾਨਕ ਜਾਣੈ ਸਾਚਾ ਸੋਇ ।।***
***ਜੇ ਕੋ ਆਖੈ ਬੋਲੁ ਵਿਗਾੜੁ ।।ਤਾ ਲਿਖੀਐ ਸਿਰਿ ਗਾਵਾਰਾ ਗਾਵਾਰ ।।੨੬ ।।***

ਤਾ ਸਿਧਾ ਪੁਛਿਆ ਓਹੁ ਕਰਮ ਕੇਹੜਾ ਹੈ ਜਿਸ ਦੇ ਕੀਤਿਆ ਹੋਰ ਕਰਮ ਇਸ ਨੂ ਕਰਨਾ ਨ ਰਹੇ। ਤੇ ਇਸਦਾ ਉਧਾਰ ਹੋਵੈ।। ਤਾ ਬਾਬੇ ਜੀ ਕਹਿਆ ਮੰਹਾਰਾਜ ਦੇ ਗੁਣ ਨਵਾਦ ਗਾਵਣਿ ਸੁਣਣ ਜੇਹਾ ਹੋਰੁ ਕਰੰਮ ਕੋਈ ਨਹੀ।। ਗੁਣ ਗਾਵਣੇ ਭੀ ਅਮੁਲ ਹੈਨ।। ਇਹ ਜੋ ਵਪਾਰੁ ਗੁਣਾਂ ਦੇ ਗਾਵਣ ਸੁਣਨ ਦਾ ਹੈ ਸੋ ਭੀ ਅਮੋਲਕ ਹੈ। ਜਗਤ ਦੇ ਨਾਨਾ ਪ੍ਰਕਾਰਾ ਦੇ ਵਪਾਰ ਵਿਚਿ ਆਰਜਾ ਬੀਤਦੀ ਜਾਦੀ ਹੈ।। ਸੋ ਬਿਰਥਾ ਜਾਦੀ ਹੈ। ਜਿਨਾ ਨੂ ਅਠ ਪਹਿਰ ਕਥਾ ਕੀਰਤਨ ਦਾ ਵਪਾਰ ਹੈ ਓਨਾ ਦੀ ਆਰਜਾ ਸੁਫਲ ਹੈ। ਜੋ ਨਾਮ  ਦੇ ਵਪਾਰੀ ਹੈਨਿ ਸੋ ਭੀ ਅਮੋਲਕ ਹੈ। ਜਿਸ ਸਾਧ ਸਗੰਤ ਦੇ ਭੰਡਾਰੇ ਵਿਚੋ ਨਾਮ ਪ੍ਰਾਪਤਿ ਹੁਦਾ ਹੈ ਸੋ ਭੰਡਾਰਾ ਭੀ ਅਮੋਲਕ ਹੈ।। ਜੋ ਸਰਧਾ ਕਰਕੇ ਗੁਰਦੁਆਰੇ ਟੁਰ ਆਵਦੇ ਹੈਨਿ।। ਸੋ ਭੀ ਉਮੋਲਕ ਹੈਨ ਜੋ ਗੁਰਾ ਦਾ ਸਬਦ ਸੁਣਿ ਕੇ ਰਿਦੇ ਵਿਚ ਧਾਰਦੇ ਹੈਨ ਸੋ ਭੀ ਉਮੋਲਕ ਹੈਨ। ਜੋ ਓਨਾ ਦੀ ਰੀਸ ਕਰਕੇ ਆਪ ਸਾਧ ਸਗੰਤ ਵਿਚ

ਸਮਾਵਦੇ ਸੋ ਭੀ ਉਮੋਲਕ ਹੈਨ। ਸਤਿਗੁਰਾ ਦਾ ਜੋ ਕੋਈ ਧਰੰਮ ਸੋ ਭੀ ਉਮੋਲਕ ਹੈ। ਜਿਸ ਸਾਧ ਸਗੰਤ ਦੇ ਦਿਵਾਨ ਵਿਚੋ ਏਹ ਧਰਮ ਪ੍ਰਾਪਤ ਹੁੰਦਾ ਹੈ ਸੋ ਭੀ ਅਮੋਲਕ ਹੈ। ਜੋ ਮਨ ਕਰਕੇ ਇਸ ਧਰਮ ਨੂ ਤੋਲ ਦੇਖਦੇ ਹੈ ਸੋ ਭੀ ਉਮੋਲਕ ਹੈ। ਸੋ ਮਨ ਹੀ ਤੋਲਾ ਤਕੜੀ ਹੈ। ਜੇਹੜੀ ਬੁਧ ਵਚਨਾ ਨੂ ਪ੍ਰਵਾਨ ਕਰਕੇ ਮਨ ਦਾ ਜੋ ਸਮਾ ਸਾਧ ਸਗੰਤਿ ਦੇ ਨਾਮ ਵਿਚ ਬੀਤਦਾ ਹੈ ਸੋਈ ਸੁਫਲ ਜਾਣਦੇ ਹੈ। ਸੋ ਬੁਧ ਭੀ ਉਮੋਲਕ ਹੈ। ਜਿਨਾ ਦੇ ਉਤੇ ਏਨਾ ਬਚਨਾ ਦੀ ਬਖਸੀਸ ਹੋਈ ਹੈ ਸੋ ਭੀ ਅਮੋਲਕ ਹੈ। ਜਿਨਾ ਦੇ ਰਿਦੇ ਵਿਚ ਗੁਰਾ ਦੇ ਬਚਨਾ ਦੀ ਨਿਸਾਨੀ ਪਈ ਹੈ। ਸੋ ਭੀ ਉਮੋਲਕ ਹੈਨ। ਜਿਨਾ ਨਿਹਕਾਮ ਕਰਮ ਕੀਤੇ ਹੈ ਸੋ ਭੀ ਅਮੋਲਕ ਹੈ।। ਜਿਨਾ ਦੇ ਵਾਸਤੇ ਸਬਦ ਦਾ ਫੁਰਮਾਨ ਹੋਇਆ ਹੈ। ਸੋ ਭੀ ਅਮੋਲਕ ਹੈ। ਸਿਧਾ ਕਹਿਆ ਅਮੋਲਕ ਵਸਤ ਦਾ ਭੀ ਕਛ ਮੁਲ ਹੁਦਾ ਹੈ।। ਬਾਬੇ ਜੀ ਕਹਿਆ ਪ੍ਰਮੇਸ਼ਰ ਦਾ ਨਾਮ ਆਮੋਲਕ ਥੀ ਅਮੋਲਕ ਹੈ ਇਸ ਦਾ ਮੁਲ ਕੋਈ ਨਹੀ ਪਾ ਸਕਦਾ।। ਅਗੇ ਜੋ ਸਿਧ ਮੁਨ ਹੋਏ ਹੈਨ ਸੋ ਮਹਾਰਾਜ ਦਾ ਨਾਮ ਜਪ ਕੇ ਉਸ ਦੇ ਨਾਮ ਨਾਲ ਸਮਾਇ ਰਹੇ ਹੈ।। ਵੇਦ ਭੀ ਮੰਹਾਰਾਜ ਦੇ ਨਾਮ ਦੀ ਮਹਿਮਾ ਕਹਿਦੇ ਹੈ।। ਪੁਰਾਣਾ ਵਿਚ ਭੀ ਨਾਮ ਦੀ ਮਹਿਮਾ ਹੈ। ਪੰਡਤ ਜੋ ਪੜਦੇ ਹੈ ਸੋ ਭੀ ਨਾਮ ਦੀ ਮਹਮਾ ਕਹਿਦੇ ਹੈ। ਜਿਤਨੇ ਬ੍ਰਹਮੇ ਹੋਏ ਹੈ ਸੋ ਭੀ ਨਾਮ ਦੀ ਮਹਿਮਾ ਕਹਿਦੇ ਹੈ। ਜਿਤਨੇ ਇੰਦ੍ਰ ਹੋਏ ਹੈ ਸੋ ਭੀ ਨਾਮ ਦੀ ਮਹਿਮਾ ਕਹਿਦੇ ਹੈ। ਜਿਤਨੇ ਬ੍ਰਹਮੇ ਹੋਏ ਹੈ ਸੋ ਭੀ ਨਾਮ ਦੀ ਮਹਿਮਾ ਕਹਿਦੇ ਹੈ। ਗੋਪੀ ਆਤੇ ਕਾਨ ਸੋ ਭੀ ਨਾਮ ਦੀ ਮਹਿਮਾ ਕਹਿਦੇ ਹੈ। ਸਿਵ ਤੇ ਸਿਧ ਭੀ ਨਾਮ ਦੀ ਮਹਿਮਾ ਕਹਿਦੇ ਹੈ। ਜਿਤੇਨੇ ਬੁਧਵਾਨ ਹੈ ਸਭ ਨਾਮ ਦੀ ਮਹਿਮਾ ਕਹਿਦੇ ਹੈ। ਜਿਤਨੇ ਦੇਵਤੇ ਦਾਨਵ ਹੈ ਸੋ ਭੀ ਨਾਮ ਦੀ ਮਹਿਮਾ ਕਹਦੇ ਹੈ। ਜਿਤਨੇ ਸੁਰ ਤੇ ਨਰ ਤੇ ਮੁਨੀਸਰ ਹੈ ਸਭ ਸਾਧਾ ਦੀ ਸੇਵਾ ਕਰ ਨਾਮ ਦੀ ਹੀ ਮਹਿਮਾ ਕਹਿਦੇ ਹੈ।। ਕਿਤਨੇ ਕਹਿ ਕਹਿ ਕੇ ਉਠਿ ਉਠਿ ਜਾਦੇ ਹੈ। ਜਿਤਨੀ ਸ੍ਰਿਸਟ ਹੈ ਇਤਨੀ ਹੋਰ ਭੀ ਹੋਵੇ ਤਾ ਮਹਾਰਾਜ ਦੀ ਮਹਿਮਾ ਕਹਿ ਨਹੀ ਸਕਦੇ। ਜੋ ਉਸ ਵਡੇ ਨੂ ਭਾਵਦਾ ਹੈ ਸੋ ਭੀ ਵਡਾ ਹੁੰਦਾ ਹੈ।। ਗੁਰੂ ਨਾਨਕ ਜੀ ਕਹਿਦੇ ਹੈ ਸੋਈ ਸਚੇ ਨੂ ਜਾਣਦੇ ਹੈ। ਜੋ ਕੋਈ ਬੋਲ ਵਿਗਾੜ ਕਹਿਦਾ ਹੈ। ਸੰਤਾ ਦੀ ਤੇ ਨਾਮ ਦੀ ਨਿਦਾ ਕਰਣੀ ਗਰਬ ਕਰਣਾ ਸੋ ਸਿਰ ਗਵਾਰਾ ਦੇ ਗਵਾਰ ਹੈ ਲਿਖੀਦੇ ਹੈ।। ੨੬ ॥

***ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ।।***
***ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ।।***
***ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ।।***
***ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ।।***
***ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ।।***
***ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ।।***



***ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ।।***
***ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ।।***
***ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ।।***
***ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ।।***
***ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ।।***
***ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ।।***
***ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ।।***
***ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ।।***
***ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ।।***
***ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ।।***
***ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ।।***
***ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ।।***
***ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ।।***
***ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ।।***
***ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ।।***
***ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ।।੨੭ ।।***

ਤਾ ਸਿਧਾ ਪੁਛਿਆ ਜੋ ਵਾਹਗੁਰੂ ਦਾ ਦਰੁ ਘਰੁ ਕੇਹੜਾ ਹੈ ਜਿਥੇ ਬੈਠ ਕੇ ਸਰਬ ਜੀਆ ਨੂ ਸਮਾਲਦਾ ਹੈ।। ਤਾ ਬਾਬੇ ਜੀ ਕਹਿਆ ਜੋ ਈਸਰ ਰੂਪ ਧਾਰ ਕੇ ਸਰਬ ਨੂ ਰਿਜਕ ਪਹੁਚਾਵਦਾ ਹੈ। ਤੇ ਗੁਰੁ ਰੂਪ ਧਾਰ ਕੇ ਸਬਦ ਦੀ ਸਮਝ ਦੇਇ ਕੇ ਸਰਬ ਦਾ ਉਧਾਰ ਕਰਦਾ ਹੈ। ਜਿਥੇ ਨਾਦ ਆਨੇਕ ਅਸੰਖ ਵਜਦੇ ਹੈ ਕਿਤਣੇ ਵਜਾਵਣ ਵਾਲੇ ਹੈ ਸੋਈ ਸਾਧ ਸਗੰਤ ਵਾਹਗੁਰੂ ਦਾ ਦਰ ਤੇ ਘਰੁ ਹੈ ਕਿਤਨੇ ਉਥੇ ਰਾਗ ਤੇ ਰਾਗਨੀਆ ਕਹੀਦੀਆ ਹੈ। ਕਿਤਣੇ ਗਾਵਣ ਵਾਲੇ ਹੈ।। ਉਸ ਮਹਾਰਾਜ ਨੂ ਗਾਵਦੇ ਹੈ ਪਵਣ ਪਾਣੀ ਬੈਸੰਤਰੁ ਰਾਜਾ ਧਰਮ ਸਭ ਉਸ ਦੇ ਦੁਆਰੇ ਗਾਵਦੇ ਹੈ। ਜੇੜੇ ਚਿਤ੍ਰ ਗੁਪਤ ਜੋ ਕਰਮਾ ਦੇ ਲਿਖਣ ਵਾਲੇ ਹੈ ਤੇ ਧਰਮਰਾਇ ਕਰਮਾ ਦੇ ਵੀਚਾਰਣ ਵਾਲਾ ਸਭ ਉਸ ਦਾ ਜਸ ਗਾਵਦੇ ਹੈ।। ਸਿਵ ਸਮਾਧ ਕਰ ਗਾਵਦੇ ਹੈ। ਬ੍ਰਹਮੇ ਵੇਦ ਕਰਕੇ ਗਾਵਦੇ ਹੈ।। ਦੇਵੀਆ ਉਸਤੋਤ੍ਰਾ ਕਰਿ ਗਾਵੀਦੀਆ ਹੈ।। ਇੰਦ੍ਰ ਇੰਦ੍ਰਾਸਣ ਤੇ ਬੈਠਾ ਦੇਵਤਿਆ ਸਮੇਤ ਗਾਵਦਾ ਹੈ।। ਸਿਧ ਸਮਾਧਾ ਕਰ ਗਾਵਦੇ ਹੈ।। ਸਾਧ ਸਤਿ ਅਸਤਿ ਦਾ ਵੀਚਾਰ ਕਰਕੇ ਗਾਵਦੇ ਹੈ।। ਜਤੀ ਸਤਿ ਕਰਿ ਗਾਵਦੇ ਹੈ।। ਸਤੀ ਸਤ ਕਰ ਗਾਵਦੇ ਹੈ। ਸੰਤੋਖੀ ਸੰਤੋਖ ਕਰ ਗਾਵਦੇ ਹੈ।। ਸੂਰਮੇ ਜੁਧ ਕਰ ਗਾਵਦੇ ਹੈ। ਪੰਡਤਿ ਵੇਦਾ ਦਾ ਪਾਠ ਕਰ ਗਾਵਦੇ ਹੈ। ਰਖੀਸਰ ਇੰਦ੍ਰੀਆ ਰੋਕ ਕਰ ਗਾਵਦੇ ਹੈ। ਚਾਰੇ ਜੁਗ ਤੇ ਚਾਰੇ ਵੇਦ ਉਸ ਨੂ ਗਾਵਦੇ ਹੈ।। ਮੋਹਣੀਆ ਜੋ ਮਨ ਦੇ ਮੋਹਣ ਵਾਲੀਆ ਹੈ ਸੋ ਸੁਅਰਗ ਤੇ ਪਤਾਲ ਲੋਕ ਵਿਚ ਉਸ ਨੂ ਗਾਵਦੀਆ ਹੈਨ ਮਾਤ ਲੋਕ ਵਿਚ ਗਾਵਦੀਆ ਨਿ।। ਜਿਤਨੇ ਰਤਨ ਤੇ ਤੀਰਥ ਮਹਾਰਾਜ ਉਤਪਤਿ ਕੀਤੇ ਹੈ ਜਿਤਨੇ ਮਨੁਖ

ਕਰੰਮਾ ਵਾਲੇ ਹੈ ਸੋ ਭੀ ਰਤਨ ਹੈ। ਜੋਧੇ ਮੰਹਾਬਲੀ ਸਭ ਗਾਵਦੇ ਹੈ। ਮਹਾਬਲੀ ਮਨ ਤੇ ਵਾਸਨਾ ਜਿਤਣ ਵਾਲੇ ਹੈ ਚਾਰੇ ਖਾਣੀ ਸਭ ਗਾਵਦੇ ਹੈ।। ਨਉ ਖੰਡ ਤੇ ਮੰਡਲ ਜੋ ਨਗਰ ਵਰਭੰਡ ਜੋ ਸਾਰਾ ਬ੍ਰਹਮੰਡ ਹੈ ਮਹਾਰਾਜ ਦੇ ਜੋ ਅਕਾਰਥੀ ਹੋਏ ਹੈ ਸੋ ਭੀ ਗਾਵਦੇ ਹੈ।। ਤਾ ਸਿਧਾ ਪੁਛਿਆ ਗਾਵਣਿ ਵਾਲੇ ਮੰਹਾਰਾਜ ਦੇ ਇਕੋ ਜਹੇ ਹੈ ਕਿ ਵਧ ਘਟ ਹੈ।। ਬਾਬੇ ਜੀ ਕਹਿਆ ਗਾਵਣਾ ਉਨਾ ਦਾ ਹੀ ਪਰਵਾਣ ਹੈ ਜੋ ਸਤਿਗੁਰਾ ਨੂ ਭਾਵਦੇ ਹੈ।। ਉਨਾ ਪੁਛਿਆ ਜੋ ਸਤਿਗੁਰੂ ਨੂ ਕਉਣ ਭਾਵਦਾ ਹੈ।। ਬਾਬੇ ਜੀ ਕਹਿਆ ਸਚੀ ਪ੍ਰੀਤਿ ਕਰਿ ਸਤਿਗੁਰੂ ਦੇ ਭਜਨ ਦਾ ਰਸ ਲੈਦੇ ਹੈ ਸੋਈ ਭਾਵਦੇ ਹੈ। ਹੋਰ ਕਿਤਨੇ ਗਾਵਦੇ ਹੈ ਸੋ ਮੈਨੂ ਚਿਤ ਨਹੀ ਆਵਦੇ।।

ਗੁਰੂ ਨਾਨਕ ਜੀ ਕਹਿਦੇ ਹੈ ਜੋ ਮੈਨੂ ਚਿਤ ਆਏ ਸੋ ਮੈ ਕਹੇ ਹੈ।। ਹੋਰੁ ਮੈ ਕਿਤਨਆ ਦਾ ਵੀਚਾਰ ਕਰਾ।। ਤੂੰ ਸੋਈ ਈਸਰੁ ਹੈ ਸੋਈ ਗੁਰ ਹੈ ਸਦਾ ਸਚਾ ਹੈ ਸਰਬ ਦਾ ਸਾਹਿਬ ਹੈ। ਆਪ ਭੀ ਸਚਾ ਹੈ ਤੇਰਾ ਨਾ ਭੀ ਸਚਾ ਹੈ ਹੁਣਿ ਹੈ ਅਗੇ ਭੀ ਤੂੰ ਹੋਣਾ ਹੈ।। ਜਗਤ ਜਾਵੇਗਾ ਤੂ ਨ ਜਾਵੇਗਾ ਰਚਨਾ ਤੇਰੀ ਰਚਾਈ ਹੋਈ ਹੈ। ਕਈ ਤੈ ਰੰਗ ਬਣਾਏ ਹੈਨ ਕਈ ਭਾਂਤਾਂ ਬਣਾਈਆ ਹੈ ਕਈ ਜਿਨਸਾ ਬਣਾਈਆ ਹੈ।। ਤੇਰੀ ਮਾਇਆ ਕਰਿ ਜੀਵ ਪ੍ਰਗਟ ਹੋਏ ਹੈ।। ਆਪਣਾ ਕੀਤਾ ਆਪੇ ਵੇਖਨਾ ਹੈ।। ਜਿਵੈ ਤੇਰੀ ਵਡਿਆਈ ਹੈ। ਜੋ ਤੈਨੂ ਭਾਵਦਾ ਹੈ ਸੋਈ ਕਰਨਾ ਹੈ।। ਤੇਰੇ ਉਤੇ ਹੁਕਮੁ ਨਹੀ ਕੀਤਾ ਜਾਦਾ ਜੋ ਤੁਧ ਥੋ ਮੰਗੀਏ ਸੋ ਅਰਦਾਸ ਕਰ ਮੰਗੀਏ।। ਸੋਈ ਪਾਤਸਾਹ ਹੈਨ ਸਭਣਾ ਸਾਹਾ ਦੀ ਪਤਿ ਹੈਨਿ ਤੇ ਸਾਹਿਬ ਹੈਨ ਗੁਰੂ ਨਾਨਕ ਜੀ ਕਹਿਦੇ ਹੈਨਿ ਜੋ ਵਾਹਗੁਰੂ ਦੀ ਰਜਾਇ ਮਿਠੀ ਮੰਨਦੇ ਹੈ।। ੨੭ ।।

***ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ।।***
***ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ।।***
***ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ।।***
***ਆਦੇਸੁ ਤਿਸੈ ਆਦੇਸੁ ।।***
***ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ।।੨੮ ।।***

ਤਾ ਸਿਧਾ ਪੁਛਿਆ ਤੂੰ ਗੁਰੂ ਕੀਤਾ ਹੈ ਕਿ ਨਹੀ ਕੀਤਾ।। ਬਾਬੇ ਜੀ ਕਹਿਆ ਅਸਾ ਸਤਿ ਸੰਤੋਖ ਦੀਆ ਮੁੰਦਰਾ ਪਹਿਰੀਆ ਹੈ।। ਬੁਰਿਆ ਕਰੰਮਾ ਵਲੋ ਸਰਮੁ ਕਰਨਾ ਇਹ ਪਤ੍ਰ ਤੇ ਝੋਲੀ ਲਈ ਹੈ। ਸਤਿਗੁਰਾ ਦੇ ਚਰੰਨਾ ਦਾ ਧਿਆਨ ਏਹ ਬਭੂਤ ਲਾਈ ਹੈ।। ਕਾਲ ਦਾ ਗ੍ਰਾਸੁ ਕੋਂਇਆ ਹੈ ਸੋ ਖਿੰਥਾ ਪਹਿਰੀ ਹੈ।। ਜੋ ਗੁਰਾ ਭਜਨ ਦੀ ਜੁਗਤਿ ਦਸੀ ਹੈ ਸੋ ਡੰਡਾ ਹਥਿ ਲੀਆ ਹੈ ਗੁਰਾ ਦੇ ਵਚਨਾ ਤੇ ਪ੍ਰਤੀਤ ਕੀਤੀ ਹੈ।। ਜੋਗੀਆ ਦਾ ਇਕ ਆਈ ਪੰਥ ਹੁੰਦਾ ਹੈ ਇ ਸਭਨਾ ਨਾਲ ਨਿਰਵੈਰ ਹੁਦੇ ਹੈ।। ਜਿਨਾ ਨੂ ਗੁਰਾ ਦੇ ਵਚਨਾ ਤੇ ਪ੍ਰਤੀਤ ਆਈ ਹੈ ਸੋਈ ਮੇਰੇ ਪੰਥੀ ਹੈ। ਖਟ ਦਰਸਨਾ ਵਿਚੋ ਕਿਤੇ ਪੰਥ ਵਿਚ ਹੋਵਨ।। ਜਿਨਾ ਮਨਿ ਜਿਤਆ ਤਿਨਾ ਹੀ ਜਗਤਿ ਜਿਤਾ ਹੈ।। ਮੈ ਅਦੇਸ ਕੀਤਾ ਹੈ ਮਥਾ ਟੇਕਿਆ ਹੈ ਤਿਸ ਵਾਹਗੁਰੂ



ਅਗੇ ਜੋ ਦੇਸ ਕਾਲ ਤੇ ਵਸਤ ਤੇ ਪ੍ਰਛੇਦ ਤੇ ਰਹਤ ਹੈ।। ਸਰਬ ਦੀ ਆਦਿ ਹੈ ਉਸ ਦੀ ਗਣਤੀ ਨਹੀ ਕੀਤੀ ਜਾਦੀ। ਜੋ ਕਦਦਾ ਹੋਇਆ ਹੈ ਉਸ ਦੀ ਆਦਿ ਕੋਈ ਨਹੀ ਉਸ ਦਾ ਨਾਸ ਭੀ ਨਹੀ ਜੁਗਾ ਜੁਗਾ ਵਿਚ ਇਕ ਰਸ ਵਿਆਪਿਆ ਹੋਇਆ ਕਦੇ ਬਾਲ ਬਿਰਧ ਨਹੀ ਹੁੰਦਾ ਸੋਈ ਮੇਰਾ ਗੁਰੂ ਹੈ।। ੨੮ ।।

***ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ।।***
***ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ।।***
***ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ।।***
***ਆਦੇਸੁ ਤਿਸੈ ਆਦੇਸੁ ।।***
***ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ।।੨੯ ।।***

ਬਾਬਾ ਜੀ ਕਹਿਦੇ ਹੈ ਭਿਛਿਆ ਜੋ ਅਸਾ ਲੀਤੀ ਹੈ ਗਿਆਨ ਦੀ ਲੀਤੀ ਹੈ। ਸਤਿਗੁਰਾ ਦੀ ਦਇਆ ਮੇਰੀ ਭੰਡਾਰਣ ਹੈ। ਘਟਿ ਘਟਿ ਵਿਚ ਜੋ ਆਤਮ ਸਤਿਆ ਹੈ ਸੋਈ ਮੇਰਾ ਨਾਦ ਵਜਦਾ ਹੈ। ਆਪ ਵਾਹਗੁਰੂ ਅਸਾਡਾ ਨਾਥ ਹੈ। ਸਭ ਜਗਤੁ ਜਿਸ ਦਾ ਨਥਿਆ ਹੋਇਆ ਹੈ। ਤੇ ਰਿਧ ਸਿਧ ਦੇ ਸੁਆਦ ਹੋਰ ਹੁਦੇ ਹੈਨ ਏਹ ਰਿਧ ਸਿਧ ਅਸੀ ਨਹੀ ਚਾਹਦੇ।। ਸੰਜੋਗ ਤੇ ਵਜੋਗ ਅਸਾਡੇ ਕਾਰ ਚਲਾਵਣ ਵਾਲੇ ਚੇਲੇ ਹੈਨ।। ਜੋ ਵਸਤ ਪ੍ਰਾਪਤ ਹੁੰਦੀ ਹੈ ਸੁ ਸੰਜੋਗ ਆਣ ਮਿਲਾਵਦਾ ਹੈ। ਤੇ ਜੋ ਜੋ ਜਾਵਣੀ ਹੁੰਦੀ ਹੈ ਸੋ ਵਿਜੋਗ ਲੈ ਜਾਦਾ ਹੈ।। ਅਸੀ ਪ੍ਰਸੰਨ ਰਹਿਦੇ ਹਾ ਜੋ ਭਗਵਤਿ ਲਿਖਆ ਹੇ ਸੋ ਮਿਟਦਾ ਨਹੀ।। ਤਾ ਚਿੰਤਾ ਕਾਸ ਨੂੰ ਕਰਨੀ ਹੈ। ਅਸਾ ਜੋ ਨਮਸਕਾਰ ਕੀਤਾ ਹੈ ਸੁ ਉਸਨੂ ਕੀਤਾ ਹੈ ਜੋ ਦੇਸਾ ਸਭਣਾ ਵਿਚ ਵਿਆਪਿਆ ਹੈ।। ਤੇ ਸਭਨਾ ਕਾਲਾ ਵਿਚ ਹੈ। ਤੇ ਸਭਨਾ ਪਦਾਰਥਾ ਵਿਚ ਹੈਇ ਇਕ ਦੇਸੀ ਨਹੀ। ਸੋਈ ਬ੍ਰਹਮ ਅਸਾਡਾ ਗੁਰੂ ਹੈ।। ੨੯ ।।

***ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ।।***
***ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ।।***
***ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ।।***
***ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ।।***
***ਆਦੇਸੁ ਤਿਸੈ ਆਦੇਸੁ ।।***
***ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ।।੩੦ ।।***

ਤਾ ਬਾਬੇ ਜੀ ਕਹਿਆ ਇਕੋ ਜੋ ਮਾਈ ਹੈ ਕਹੀਐ ਮਾਇਆ ਸਬਲ ਬ੍ਰਹਮ ਤਿਸ ਦੀ ਇਛਾ ਹੋਈ ਜੋ ਮੈ ਏਕ ਥੀ ਅਨੇਕ ਹੋਵਾ।। ਤਾ ਉਸ ਦੀ ਜੋ ਜੁਗਤ ਹੈ ਸੋ ਪਰਸੂਤ ਹੋਈ ਤਿਸ ਦੇ ਵਿਚੋ ਤਿਨ ਚੇਲੇ ਪਰਤਖ ਹੋਏ।। ਤਾ ਬ੍ਰਹਮੇ ਨੂ ਰਾਜਸੀ ਗੁਣ ਦੇਇ ਕੇ ਜਗਤ ਦੇ ਉਤਪਤ ਕਰਣਿ ਵਾਸਤੇ ਲਾਇਆ। ਤੇ ਵਿਸਨ ਨੂ ਸਾਤਕੀ ਗੁਣ ਦੇ ਕੇ ਜਗਤ ਦੀ ਪਾਲਨਾ ਵਿਖੇ ਲਾਇਆ। ਤੇ ਸਿਵ ਨੂ ਤਾਮਸੀ ਗੁਣ ਦੇ ਕੇ ਜਗਤ ਦੇ ਸੰਘਾਰ ਕਰਣ

ਕਉ ਲਾਇਆ।। ਜਿਵ ਤਿਸੁ ਪੁਰਖ ਕੀ ਆਗਿਆ ਹੋਤੀ ਹੈ ਤਿਵੈ ਏਨਾ ਨੂ ਚਲਾਵਦਾ ਹੈ।। ਉਸ ਦੇ ਫੁਰਮਾਣ ਵਿਚ ਏ ਸਭੇ ਹੈਨ। ਓਹੁ ਅੰਤਰਿੰਯਾਮਤਾ ਕਰਕੇ ਵੇਖਦਾ ਹੈ ਏਨਾ ਨੂ ਨਦਰ ਨਹੀ ਆਵਦਾ ਬਡਾ ਅਸਚਰਜ ਹੈ।। ਮੇਰੀ ਅਦੇਸ ਤਿਸ ਪੁਰਖ ਕਉ ਹੈ ਜੋ ਸਰਬ ਦੀ ਆਦਿ ਹੈ। ਜੋ ਅਗਨਤ ਹੈ ਤਿਸ ਦੀ ਆਦਿ ਕਾਈ ਨਹੀ ਤੇ ਉਸ ਦਾ ਨਾਸ ਭੀ ਨਹੀ ਜੁਗ ਜੁਗਾ ਵਿਚ ਏਕੋ ਵੇਸ ਹੈ।। ੩੧ ।।

***ਆਸਣੁ ਲੋਇ ਲੋਇ ਭੰਡਾਰ ।।ਜੋ ਕਿਛੁ ਪਾਇਆ ਸੁ ਏਕਾ ਵਾਰ ।।***
***ਕਰਿ ਕਰਿ ਵੇਖੈ ਸਿਰਜਣਹਾਰੁ ।।ਨਾਨਕ ਸਚੇ ਕੀ ਸਾਚੀ ਕਾਰ ।।***
***ਆਦੇਸੁ ਤਿਸੈ ਆਦੇਸੁ ।।***
***ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ।।੩੦ ।।***

ਤਾ ਸਿਧਾ ਪੁਛਿਆ ਜੋ ਈਸਰ ਦੇ ਰਹਿਣੇ ਦੀ ਜਾਗਾ ਕਵਨ ਹੈ।। ਤਾ ਬਾਬਾ ਜੀ ਬੋਲਿ (ਬੋਲਿਆ) ਸਭਨਾ ਲੋਆ ਵਿਚ ਵਾਹਗੁਰੂ ਦਾ ਆਸਣ ਹੈ। ਤੇ ਜਿਥੇ ਜਿਥੇ ਜੀਵ ਹੈਨ ਤਿਥੇ ਤਿਥੇ ਰਿਜਕ ਦਾ ਭੰਡਾਰ ਕੀਤਾ ਹੈ। ਜੋ ਕਿਛੁ ਕਿਸੇ ਦੇ ਕਰਮ ਹੈਨ ਪਹਿਲੇ ਦਿਨ ਹੀ ਉਸ ਦੇ ਮਸਤਕ ਲੇਖੁ ਲਖਾਅ ਦਿਤਾ ਹੈ।। ਉਹ ਕਰਤਾ ਸਰਬ ਜੀਆ ਦੇ ਕਰਨ ਵਾਲਾ ਹੈ। ਤੇ ਸਭਨਾ ਦੇ ਕਰੰਮਾ ਨੂ ਦੇਖਦਾ ਗੁਰੂ ਨਾਨਕ ਜੀ ਕਹਿਦੇ ਹੈਨਿ ਓਹੁ ਆਪ ਭੀ ਸਚਾ ਹੈਇ ਉਸ ਦੀ ਭਗਤ ਭੀ ਸਚੀ ਹੈ। ਮੇਰੀ ਬੰਦਨਾ ਹੈ ਓਸ ਨੂ ਜੋ ਦੇਸ ਕਾਲ ਵਸਤ ਪ੍ਛੇਦ ਥੀ ਰਹਿਤ ਹੈ।। ਸਰਬ ਦੀ ਆਦ ਹੈ ਉਸ ਦੀ ਗਿਣਤੀ ਨਹੀ ਗਣੀ ਜਾਦੀ।। ਤੇ ਜਿਸ ਦੀ ਆਦ ਕਾਈ ਨਹੀ। ਤੇ ਜੁਗਾ ਜੁਗਾ ਵਿਚ ਇਕੁ ਠਾਟੁ ਹੈ ।। ੩੧ ।।

***ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ।।***
***ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ।।***
***ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ।।***
***ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ।।***
***ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ।।੩੨ ।।***

ਤਾ ਸਿਧਾ ਪੁਛਿਆ ਉਸ ਮੰਹਾਰਾਜ ਦਾ ਕਛੁਕ ਅੰਤ ਕਹੋ। ਤਾ ਬਾਬਾ ਜੀ ਬੋਲਿਆ ਇਕ ਜਿਹਬਾ ਥੀ ਲਖ ਹੋਵਨਿ। ਇਕ ਇਕ ਜੀਭ ਦੇ ਅਗੇ ਲਖ ਲਖ ਚੁੰਜ ਬੋਲਣ ਵਾਲੀ ਹੋਵਨਿ। ਤੇ ਇਕ ਇਕ ਚੁੰਜ ਨਾਲ ਲਖ ਲਖ ਵਾਰੀ ਇਕ ਨਾਮ ਜਗਦੀਸ ਦਾ ਜਪੈ।। ਇਸ ਰਾਹ ਦੇ ਵਿਚ ਪਤਿ ਦੀਆ ਪਵੜੀਆ ਹੈ।। ਜੋ ਇਸ ਪ੍ਕਾਰ ਅਠ ਪਹਿਰ ਭਜਨ ਕਰਦੇ ਹੈਨ।। ਓਨਾ ਦੇ ਅੰਤਸਕਰਨ ਸੁਧ ਹੁੰਦੇ ਹੈਨ।। ਤੇ ਗਿਆਨ ਨੂ ਪ੍ਾਬਤਿ (ਪ੍ਾਪਤ) ਹੋ ਕੇ ਬ੍ਹਮ ਨਾਲ ਓਨਾ ਦੀ ਏਕਤਾ ਹੁੰਦੀ ਹੈ।। ਵੀ (ਵੀਹ) ਬਿਧੀਆ ਤਕ ਤ੍ਹਿੁ ਗੁਣਾ ਦੀ ਗਿਣਤੀ ਹੈ। ਤੇ ਇਕ ਵੀਹ ਤੁਰੀਆ ਅੰਕ ਹੈ ਸੋ ਭਜਨ ਵਾਲੇ ਨੂੰ ਪ੍ਾਬਤਿ ਹੁੰਦਾ ਹੈ।। ਤੇ ਗਿਆਨ ਜੋ ਹੈ ਸੋ ਮੰਹਾਪੁਰਖਾ



ਦਾ ਕੰਰਮ ਹੈ। ਦੇਹਿ ਅਭਮਾਨੀ ਜੋ ਵਖਈ ਹੈਨਿ ਸੋ ਗਿਆਨ ਦੇ ਅਧਕਾਰੀ ਨਹੀ ਜੈਸੇ ਪੰਛੀਆ ਨੂ ਅਕਾਸ ਵਿਚ ਉਡਦਿਆ ਦੇਖ ਕੈ ਤੇ ਕੀੜੀਆ ਨੂ ਰੀਸ ਆਵੈ ਤਾ ਆਕਾਸ ਨੂ ਪਹੁਚ ਨਹੀ ਸਕਦੀਆ। ਤੈਸੇ ਜੇ ਵਿਖਈ ਕਹਿਨ ਜੋ ਅਸੀ ਬ੍ਹਮ ਹਾ ਤਾ ਸੋਬਾ ਨਹੀ ਪਾਵਦੇ।। ਗੁਰੂ ਨਾਨਕ ਜੀ ਕਹਿਦੇ ਹੈਨ ਜੋ ਸਤਿਗੁਰਾ ਦੀ ਨਦਰ ਦੁਆਰੇ ਗਿਆਨ ਪ੍ਾਪਤਿ ਹੁੰਦਾ ਹੈ।। ਤੇ ਜੋ ਗੁਰਾ ਦੇ ਮਿਲੇ ਬਿਨਾ ਕਹਿਨਿ ਜੋ ਅਸਾਨੂ ਆਪੋ ਆਪ ਕਿਸੇ ਸਾਧਨਾ ਕਰਕੇ ਕਿਸੇ ਦੇਵਤੇ ਦੇ ਵਰ ਕਰਕੇ ਗਿਆਨ ਹੋਇਆ ਹੈ ਸੋ ਕੂੜੇ ਹੈਨਿ। ਓਨਾ ਦੀਆ ਕੁੜੀਆ ਠੀਸਾ ਹੈਨ।। ੩੨ ।।

***ਆਖਣਿ ਜੋਰੁ ਚੁਪੈ ਨਹ ਜੋਰੁ ।।ਜੋਰੁ ਨ ਮੰਗਣਿ ਦੇਣਿ ਨ ਜੋਰੁ ।।***
***ਜੋਰੁ ਨ ਜੀਵਣਿ ਮਰਣਿ ਨਹ ਜੋਰੁ ।।ਜੋਰੁ ਨ ਰਾਜਿ ਮਾਲਿ ਮਨਿ ਸੋਰੁ ।।***
***ਜੋਰੁ ਨ ਸੁਰਤੀ ਗਿਆਨਿ ਵੀਚਾਰਿ ।।ਜੋਰੁ ਨ ਜੁਗਤੀ ਛੁਟੈ ਸੰਸਾਰੁ ।।***
***ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ।।ਨਾਨਕ ਉਤਮੁ ਨੀਚੁ ਨ ਕੋਇ ।।੩੩ ।।***

ਵਾਹਗੁਰੂ ਦੀ ਸਿਫਤਿ ਆਖਣ ਦਾ ਭੀ ਜੋਰ ਇਸ ਜੀਅ ਤੇ ਨਹੀ।। ਤੇ ਸਮਾਧ ਲਾਵਣ ਦਾ ਭੀ ਇਸ ਤੇ ਜੋਰ ਨਹੀ।। ਤੇ ਮੰਗਣ ਦਾ ਭੀ ਇਸ ਤੇ ਜੋਰ ਨਹੀ।। ਤੇ ਦਾਨ ਦੇਣ ਦਾ ਭੀ ਇਸ ਤੇ ਜੋਰ ਨਹੀ।। ਜੀਵਣ ਦਾ ਭੀ ਇਸ ਤੇ ਜੋਰ ਨਹੀ।। ਤੇ ਮਰਨ ਦਾ ਭੀ ਇਸ ਤੇ ਜੋਰ ਨਹੀ ਤੇ ਸੰਸਾਰ ਤੇ ਰਾਜ ਮਾਲ ਲੈਣ ਦਾ ਭੀ ਇਸ ਤੇ ਜੋਰ ਨਹੀ।। ਤੇ ਬੇਦਾ ਦੇ ਗਿਆਨ ਬੀਚਾਰਨ ਦਾ ਭੀ ਇਸ ਪਾਸ ਜੋਰ ਨਹੀ।। ਤੇ ਸੰਸਾਰ ਥੋ ਛੁਟਨ ਦੀ ਜੁਗਤ ਭੀ ਇਸ ਦੇ ਹਥ ਨਹੀ।। ਜਿਸ ਵਾਹਗੁਰੂ ਦੇ ਹਥ ਜੋਰ ਹੈ ਓਹੁ ਜੋਰ ਦੇਦਾ ਹੈ ਤੇ ਵੇਖਦਾ ਹੈ। ਜਿਸ ਨੂ ਸਾਤਕੀ ਗੁਣ ਦੇਦਾ ਹੈ ਸੋ ਉਤਮੁ ਹੁਦੇ ਹੈਨ। ਜਿਸ ਨੂ ਰਾਜਸੀ ਗੁਣ ਦੇਦਾ ਹੈ ਓਹੁ ਮਧਮ ਹੁਦਾ ਹੈ। ਜਿਸ ਨੂ ਤਾਮਸੀ ਗੁਣ ਦੇਦਾ ਹੈ ਸੋ ਨੀਚ ਹੁੰਦਾ ਹੈ।। ਹੋਰ ਉਤਮ ਨੀਚ ਕੋਈ ਨਹੀ।। ੩੩॥

***ਰਾਤੀ ਰੁਤੀ ਥਿਤੀ ਵਾਰ ।।ਪਵਣ ਪਾਣੀ ਅਗਨੀ ਪਾਤਾਲ ।।***
***ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ।।***
***ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ।।ਤਿਨ ਕੇ ਨਾਮ ਅਨੇਕ ਅਨੰਤ ।।***
***ਕਰਮੀ ਕਰਮੀ ਹੋਇ ਵੀਚਾਰੁ ।।ਸਚਾ ਆਪਿ ਸਚਾ ਦਰਬਾਰੁ ।।***
***ਤਿਥੈ ਸੋਹਨਿ ਪੰਚ ਪਰਵਾਣੁ ।।ਨਦਰੀ ਕਰਮਿ ਪਵੈ ਨੀਸਾਣੁ ।।***
***ਕਚ ਪਕਾਈ ਓਥੈ ਪਾਇ ।।ਨਾਨਕ ਗਇਆ ਜਾਪੈ ਜਾਇ ।। ੩੪ ।।***

ਵਾਹਗੁਰੂ ਨੇ ਜੀਆ ਦੇ ਸੁਖ ਵਾਸਤੇ ਰਾਤੀ ਬਣਾਈਆ ਹੈਨਿ। ਤੇ ਭਜਨ ਕਰਨ ਵਾਸਤੇ ਤੇ ਜੀਆ ਦੇ ਸੁਖ ਵਾਸਤੇ ਰੁਤੀ ਤੇ ਵਾਰ ਪਵਣ ਤੇ ਪਾਣੀ ਤੇ ਅਗਨਿ ਤੇ ਪਤਾਲ ਹੋਏ ਹੈਨ। ਤਿਸ ਵਿਚ ਧਰਤੀ ਜੀਆ ਦੇ ਰਹਿਨ ਵਾਸਤੇ ਕੀਤੀ ਹੈ। ਤੇ ਜੀਆ ਦੇ ਰਹਿਣ ਵਾਸਤੇ ਧਰਮਸਾਲਾ ਬਣਾਈਆ ਹੈਨ। ਤਿਸ ਵਿਚ ਨਾਨਾ ਪ੍ਕਾਰਾ ਦੇ ਜੀਅ ਹੈਨ।। ਤੇ ਨਾਨਾ

ਪ੍ਰਕਾਰਾ ਦੇ ਜਗਤ ਦੇ ਤਰੰਗ ਹੈਨ। ਤਿਨਾ ਦੇ ਨਾਮ ਅਨੇਕ ਅਨੰਤ ਹੈਨ। ਆਪੋ ਆਪਣਿਆ ਕਰਮਾ ਦੇ ਅਨਸਾਰ ਸਭ ਭੋਗ ਭੋਗਦੇ ਹੈਨਿ। ਵਾਹਗੁਰੂ ਆਪ ਭੀ ਸਚਾ ਹੈ ਤੇ ਉਸ ਦਾ ਦਰਬਾਰ ਭੀ ਸਚਾ ਹੈ।। ਪੁੰਨਾ ਵਾਲਿਆ ਨੂ ਸੁਖ ਭੁਗਾਵਦਾ ਹੈ ਤੇ ਪਾਪਾਂ ਵਾਲਿਆ ਨੂ ਦੁਖ ਭੁਗਾਵਦਾ ਹੈ।। ਤਿਥੇ ਸੋ ਸੋਭਾ ਪਾਵਦੇ ਹੈਨ ਜਿਨਾ ਦੇ ਵਿਚ ਦੈਵੀ ਸੰਪਦਾ ਦੇ ਪੰਜ ਗੁਣ ਹੈ ਸੰਤੋਖ ਆਦਿਕ ਹੁਦੇ ਹੈਨਿ। ਜਿਨਾ ਦੇ ਉਪਰਿ ਸਤਗੁਰਾ ਦੀ ਕ੍ਰਿਪਾ ਦੀ ਦ੍ਰਿਸਟ ਹੈ ਤਾ ਨਾਮ ਦਾ ਨੀਸਾਣੁ ਓਨਾ ਨੂ ਪ੍ਰਾਪਤਿ ਹੁਦਾ ਹੈ। ਜੋ ਝੂਠ ਤੇ ਸਚੁ ਹੈ ਸੋ ਸਾਧ ਸੰਗਤਿ ਗਿਆ ਮਲੂਮ ਹੁਦਾ ਹੈ। ਜਗਤ ਝੂਠ ਹੈ ਬ੍ਰਹਮ ਸਤਿ ਹੈ। ਗੁਰੂ ਨਾਨਕ ਜੀ ਕਹਿਦੇ ਹੈਨ ਓਥੇ ਗਿਆ ਗੁਰਦੁਆਰੇ ਗਿਆਨ ਨੂ ਜਾਣੀਦਾ ਹੈ।। ੩੪ ।।

***ਧਰਮ ਖੰਡ ਕਾ ਏਹੋ ਧਰਮੁ ।।ਗਿਆਨ ਖੰਡ ਕਾ ਆਖਹੁ ਕਰਮੁ ।।***
***ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ।।***
***ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ।।***
***ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ।।***
***ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ।।***
***ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ।।***
***ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ।।***
***ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ।।***
***ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ।। ੩੫ ।।***

ਤਾ ਸਿਧਾ ਕਹਿਆ ਜੋ ਜਗ ਹੋਮ ਪੁੰਨ ਦਾਨ ਕਰਦੇ ਹੈਨਿ। ਸੋ ਬ੍ਰਹਮੇ ਦਾ ਲੋਕ ਜੋ ਧਰਮਖੰਡ ਹੈ ਉਥੇ ਜਾਇ ਕੈ ਸੁਖ ਭੋਗਦੇ ਹੈਨਿ। ਜੋ ਗਿਆਨੀ ਹੈਨ ਓਹੁ ਕੌਨਸੇ ਲਛਨ ਕਰਦੇ ਹੈਨ ਤੇ ਕਿਸ ਖੰਡ ਨੂ ਪ੍ਰਾਪਤਿ ਹੁਦੇ ਹੈਨ।। ਤਾ ਬਾਬਾ ਜੀ ਬੋਲਿਆ।। ਗਿਆਨੀ ਦਾ ਮਹਾਰਾਜ ਥੀ ਨਿਆਰਾ ਖੰਡ ਕੋਈ ਨਹੀ। ਏਹ ਸਰੂਪ ਦੀ ਲਾਭ ਕਰ ਜੀਵਦਿਆ ਹੀ ਵਾਸਨਾ ਦੇ ਬੰਧਨ ਵਿਚੋ ਮੁਕਤ ਹੋਵਣਾ ਤੇ ਹੋਰ ਖੰਡ ਭੀ ਤੇ ਖੰਡਾ ਦੇ ਵਸਣ ਵਾਲੇ ਭੀ ਮਿਥਿਆ ਜਾਣਦੇ ਹੈ।। ਉਨਾ ਦੀ ਦ੍ਰਿਸਟਿ ਅਗੈ ਕੇਤੇ ਪਵਣ ਹੈਨ। ਕੇਤੇ ਪਾਣੀ ਕੇਤੇ ਬੈਸੰਤਰ ਕੇਤੇ ਕਾਨ ਕੇਤੇ ਸਦਾ ਸਿਵ ਕੇਤੇ ਬ੍ਰਹਮੇ ਘਾੜਤ ਘੜਨ ਵਾਲੇ। ਕੇਤੇ ਰੂਪ ਕੇਤੇ ਰੰਗ ਕੇਤੇ ਵੇਸ।। ਧਰਤੀਆ ਕੇਤੀਆ ਪਰਬਤ ਕੇਤੇ ਧ੍ਰਹ ਕੇਤੇ ਉਨਾ ਦੇ ਉਪਦੇਸ ਕਰਨ ਵਾਲੇ ਇੰਦ੍ਰ ਕੇਤੇ ਚੰਦ ਸੂਰਜ ਕੇਤੇ ਗੁਰ ਕੇਤੇ ਦੇਸ ਕੇਤੇ ਸਿਧ ਕੇਤੇ ਬੁਧਵਾਨ ਕੇਤੇ ਨਾਥ ਕੇਤੇ ਦੇਵੀਆ ਕੇਤੀ ਓਨਾ ਦੇ ਵੇਸ ਕੇਤੇ। ਦੇਵ ਕੇਤੇ ਦਾਨਵ ਕੇਤੇ ਮੁਨੀਸਰ ਕੇਤੇ ਰਤਨ ਕੇਤੇ ਸਮੁਦ੍ਰ ਕੇਤੇ। ਖਾਣੀ ਕੇਤੀਆ ਬਾਣੀ ਕੇਤੀਆ ਪਿਆਦੇ ਕੇਤੇ ਰਾਜੇ ਕੇਤੇ ਵੇਦ ਕੇਤੇ ਓਨਾ ਦੇ ਸੁਣਨਿ ਵਾਲੇ ਕੇਤੇ।। ਗੁਰੂ ਨਾਨਕ ਜੀ ਕਹਿਦੇ ਹੈ ਜਿਤਨੇ ਨਾਮ ਤੇ ਰੂਪ ਹੈ ਸਭ ਮਾਇਆ ਦੀ ਉਪਾਧ ਹੈਨਿ। ਤੇ ਗਿਆਨੀ ਨਿਰਉਪਾਧ ਆਤਮਾ ਨੂ ਜਾਣਦੇ ਹੈਨ।। ਜੋ ਬਦਲੁ ਦ੍ਰਿਸਟ ਨੂ ਅਵਰਨ ਕਰਦਾ ਸੂਰਜ ਨੂ ਅਵਰਨ ਨਹੀ ਕਰਦਾ। ਤੈਸੇ



ਮਾਇਆ ਅੰਤਹਕਰਨ ਨੂ ਛਾਦਤੀ ਹੈ ਬ੍ਰਹਮ ਨੂ ਨਹੀ ਛਾਦਤੀ। ਜੈਸੇ ਘਟ ਜਹਾ ਫੁਟਦਾ ਹੈ ਤਾ ਘਟ ਅਕਾਸ ਮਹਤਤ (ਮਹਤੱਤ) ਅਕਾਸ ਵਿਚ ਮਿਲ ਜਾਤਾ ਹੈ। ਤੈਸੇ ਗਿਆਨੀਆ ਦਾ ਸਰੀਰ ਛੁਟਦਾ ਹੈ ਤਾ ਵਾਹਗੁਰੂ ਵਿਚ ਸਮਾ ਜਾਦੇ ਹੈਨ।। ੩੫ ।।

***ਗਿਆਨੁ ਖੰਡ ਮਹਿ ਗਿਆਨੁ ਪਰਚੰਡੁ ।।ਤਿਥੈ ਨਾਦ ਬਿਨੋਦ ਕੋਡ ਅਨੰਦੁ ।।***
***ਸਰਮ ਖੰਡ ਕੀ ਬਾਣੀ ਰੂਪੁ ।।ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ।।***
***ਤਾ ਕੀਆ ਗਲਾ ਕਥੀਆ ਨਾ ਜਾਹਿ ।।ਜੇ ਕੋ ਕਹੈ ਪਿਛੈ ਪਛੁਤਾਇ ।।***
***ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ।।***
***ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ।।੩੬ ।।***

ਤਾ ਸਿਧਾ ਪੁਛਿਆ ਗਿਆਨ ਦੇ ਖੰਡ ਵਿਚ ਉਜਲਾ (ਉਜਾਲਾ) ਕਿਸ ਦਾ ਹੁਦਾ ਹੈ। ਤ੍ਰੈਈ ਲੋਕੀ (ਤਿਲੋਕੀ) ਵਿਚ ਸੂਰਜ ਤੇ ਚੰਦ੍ਰਮਾ ਦਾ ਉਜਾਲਾ ਹੈ।। ਬਾਬੇ ਜੀ ਕਹਿਆ ਗਿਆਨ ਸੁਤੇ ਪ੍ਰਕਾਸ ਹੈ ਜਿਸ ਦੇ ਪ੍ਰਕਾਸ ਕਰ ਸੂਰਜ ਚੰਦ੍ਰਮਾ ਨੂ ਪ੍ਰਕਾਸ ਹੈ। ਸੂਰਜ ਤੇ ਚੰਦ੍ਰਮਾ ਦਾ ਪ੍ਰਕਾਸ ਰਾਤ ਦੇ ਅਨੇਰੇ ਨੂੰ ਮਿਟਾਵਦਾ ਹੈ। ਤੇ ਗਿਆਨ ਦਾ ਪ੍ਰਕਾਸ ਅਗਿਆਨ ਦੇ ਅੰਧੇਰੇ ਨੂ ਮਿਟਾਦਾ ਹੈ।। ਗਿਆਨੀ ਗੁਰਾ ਦਾ ਸਬਦੁ ਸੁਣ ਕੇ ਸਦਾ ਸੁਖੀ ਰਹਿਦੇ ਹੈਨਿ।। ਜੋ ਜਗਆਸੀ ਹੈਨ ਓਨਾ ਦਾ ਰਿਦਾ ਪਾਪਾ ਨੂ ਚਾਹਦਾ ਹੈ। ਗਿਆਨੀਆ ਦਾ ਸਰਮੁ ਕਰ ਪਾਪਾ ਤੋ ਰਹਿਤ ਹੁਦੇ ਹੈਨਿ। ਉਨਾ ਦਾ ਮਨ ਤੇ ਬੁਧ ਸੁੰਦਰੁ ਘੜੀਦੇ ਹੈਨਿ।। ਜੋ ਗੁਣ ਓਨਾ ਨੂ ਪ੍ਰਾਪਤਿ ਹੁਦੇ ਹੈ ਓਨਾ ਦੀਆ ਗਲਾ ਕਹੀਆ ਨਹੀ ਜਾਦੀਆ। ਜੋ ਕੋਈ ਕੈਹਦਾ ਹੈ ਪਿਛੋ ਪਛਤਾਵਦਾ ਹੈ।। ਸਿਧਾ ਕਹਿਆ ਕਛਕ ਓਨਾ ਦੇ ਗੁਣ ਵਖਿਆਨ ਕਰੋ। ਬਾਬੇ ਜੀ ਕਹਿਆ ਓਨਾ ਦੀ ਸੁਰਤਿ ਉਜਲ ਹੋ ਕੇ ਪ੍ਰਮੇਸਰ ਵਲ ਆਵਦੀ ਹੈ। ਮਤਿ ਤੇ ਬੁਧ ਉਜਲ ਹੁਦੀ ਹੈਇ।। ਸੂਰਜ ਦੇਵਤਾ ਹੈ ਸਿਧ ਜੋ ਜੋਗੀ ਹੈਨਿ ਓਨਾ ਦੀ ਬੁਧਿ ਵਿਚ ਪ੍ਰਮੇਸਰ ਦੀ ਸੁਧ ਹੁਦੀ ਹੈ।। ੩੬ ।।

***ਕਰਮ ਖੰਡ ਕੀ ਬਾਣੀ ਜੋਰੁ ।।ਤਿਥੈ ਹੋਰੁ ਨ ਕੋਈ ਹੋਰੁ ।।***
***ਤਿਥੈ ਜੋਧ ਮਹਾਬਲ ਸੂਰ ।।ਤਿਨ ਮਹਿ ਰਾਮੁ ਰਹਿਆ ਭਰਪੂਰ ।।***
***ਤਿਥੈ ਸੀਤੋ ਸੀਤਾ ਮਹਿਮਾ ਮਾਹਿ ।।ਤਾ ਕੇ ਰੂਪ ਨ ਕਥਨੇ ਜਾਹਿ ।।***
***ਨਾ ਓਹਿ ਮਰਹਿ ਨ ਠਾਗੇ ਜਾਹਿ ।।ਜਿਨ ਕੈ ਰਾਮੁ ਵਸੈ ਮਨ ਮਾਹਿ ।।***
***ਤਿਥੈ ਭਗਤ ਵਸਹਿ ਕੇ ਲੋਅ ।।ਕਰਹਿ ਅਨੰਦੁ ਸਚਾ ਮਨਿ ਸੋਇ ।।***
***ਸਚ ਖੰਡਿ ਵਸੈ ਨਿਰੰਕਾਰੁ ।।ਕਰਿ ਕਰਿ ਵੇਖੈ ਨਦਰਿ ਨਿਹਾਲ ।।***
***ਤਿਥੈ ਖੰਡ ਮੰਡਲ ਵਰਭੰਡ ।।ਜੇ ਕੋ ਕਥੈ ਤ ਅੰਤ ਨ ਅੰਤ ।।***
***ਤਿਥੈ ਲੋਅ ਲੋਅ ਆਕਾਰ ।।ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ।।***
***ਵੇਖੈ ਵਿਗਸੈ ਕਰਿ ਵੀਚਾਰੁ ।।ਨਾਨਕ ਕਥਨਾ ਕਰੜਾ ਸਾਰੁ ।।੩੭ ।।***

ਤਾ ਸਿਧਾ ਪੁਛਿਆ ਜੋ ਨਿਹਕਾਮ ਹੋ ਕੇ ਮੰਹਾਰਾਜ ਦੀ ਭਗਤਿ ਕਰਦੇ

ਹੈ। ਨਾਮ ਦਾਨ ਇਸਨਾਨ ਏਹ ਕਰਮ ਕਰਦੇ ਹੈਨ ਸੋ ਕਿਸ ਪਦਵੀ ਨੂ ਪ੍ਰਾਪਤਿ ਹੁਦੇ ਹੈ। ਬਾਬੇ ਜੀ ਕਹਿਆ ਨਿਹਕਾਮ ਕਰਮਾ ਦੀ ਬਾਣੀ ਹੈ ਸੋ ਬਡੀ ਬਲਵਾਨ ਹੈ। ਸੇਵਕ ਨੂ ਸੁਆਮੀ ਵਿਚ ਪ੍ਰਾਪਤਿ ਕਰਦੀ ਹੈ।। ਜਿਥੇ ਮਹਾਰਾਜ ਦੇ ਭਗਦਾ (ਭਗਤਾਂ) ਦੀ ਪਹੁਚ ਹੈ ਓਥੇ ਹੋਰ ਕਰਮਾ ਵਾਲਾ ਕੋਈ ਨਹੀ ਪਹੁਚਦਾ।। ਚਾਰ ਪ੍ਰਕਾਰ ਦੀ ਮੁਕਤ ਹੈਇ।। ਸੋ ਸਭ ਉਪਾਸਨਾ ਵਾਲੇ ਭੋਗਦੇ ਹੈ।। ਚਾਰ ਪ੍ਰਕਾਰ ਦੇ ਉਪਾਸਕ ਹੈਨਿ।। ਇਕ ਬਾਣੀ ਦਾ ਅਭਿਆਸ ਕਰਦੇ ਹੈ। ਕੁਛ ਓਨਾ ਦੇ ਪਾਪ ਮਿਟਦੇ ਹੈ ਕਛੂ ਰਹਿਦੇ ਹੈ। ਸੇਸ ਲੋਕ ਮੁਕਤ ਨੂ ਪ੍ਰਾਪਤ ਹੁਦੇ ਹੈ।। ਜੋ ਬਾਣੀ ਦਾ ਅਭਿਆਸ ਕਰ ਬਹੁਤੇ ਕੋਟੇ ਕਰੰਮ ਮਿਟੇ ਹੈ ਥੋੜੇ ਰਹੈ ਹੈ।। ਸੋ ਸਰੂਪ ਮੁਕਤ ਨੂ ਪ੍ਰਾਬਤਿ (ਪ੍ਰਾਪਤ) ਹੁਦੇ ਹੈ।। ਜੋ ਸਭ ਬਿਕਾਰ ਮਿਟਾਵਦੇ ਹੈ ਸੋ ਸਮੀਪ ਮੁਕਤ ਨੂ ਪ੍ਰਾਬਤਿ ਹੁਦੇ ਹੈ।। ਜਿਨਾ ਦਾ ਮਨੁ (ਗੁਰਾ ਦੀ ਬਾਣੀ ਵਿਚ ਲੀਣ ਹੋਉ ਜਾਦਾ ਹੈ। ਸੋ ਸਾਜੁਜ (ਸਾਬੁਜ) ਮੁਕਤ ਨੂੰ ਪ੍ਰਾਬਤਿ ਹੁਦੇ ਹੈ।। ਸਿਖਾ ਭਾਈ ਮਨੀ ਸਿੰਘ ਜੀ ਨੂੰ ਪ੍ਰਸੰਨੁ ਕੀਤਾ।। ਇਨਾ ਚਹਵਾਂ ਮੁਕਤਾਂ ਦਾ ਰੂਪ ਬੰਨ ਕੇ ਸਾਨੂ ਦਿਖਾਵੋ।। ਭਾਈ ਮਨੀ ਸਿੰਘ ਜੀ ਕਹਿਆ। ਸਲੋਕ (ਸਾਲੋਕਜ) ਮੁਕਤ ਇਸਨੂ ਕਹਿਦੇ ਹੈ ਜੋ ਬੈਕੁੰਠ ਧਾਮ ਜਾ ਬਸਣਾ। ਜੈਸੇ ਕੋਈ ਰਮਦਾਸ ਪੁਰੇ ਵਿਚ ਜਾਇ ਬਸੈ। ਰਮਦਾਸ ਪੁਰੇ ਵਿਚ ਗਰੀਬ ਅਰ ਤੁੰਗ ਸਭ ਰਹਿਦੇ ਹੈ।। ਹੋਰ ਥੈ ਭਉ ਹੁੰਦਾ ਹੈ ਗੁਰੂ ਦੀ ਜਾਗਾ ਨਿਰਭੈ ਹੁੰਦਾ ਹੈ। ਸਰੂਪ ਮੁਕਤ ਉਸਨੂੰ ਕਹਿਦੇ ਹੈ ਜੈਸੇ ਵਿਸਨ ਕਾ ਰੂਪ ਚਤ੍ਰਭੁਜ ਹੈ। ਸਭ ਹੀ ਈਸਵਰਜ (ਐਸ੍ਵਰਜ) ਉਸ ਮੈ ਪਾਏ ਜਾਂਦੇ ਹੈ ਤੈਸਾ ਹੀ ਓਹੁ ਹੋਵੈ। ਜੇਸੈ ਰਮਦਾਸਪੁਰੇ ਵਿਚ ਵਸੇ ਕੇਸ ਕਛ ਕ੍ਰਿਪਾਨ ਇਹ ਚਿਹਨ ਭੀ ਹੋਵਨ ਤੇ ਸੁਖ ਭੀ ਸਭੇ ਹੋਵਨ ਸੋ ਸਰੂਪ ਮੁਕਤ ਹੈ।। ਸਮੀਪ ਮੁਕਤ ਉਸਨੂ ਕਹਿਦੇ ਹੈ ਜੋ ਅੰਮ੍ਰਿਤਸਰ ਦੇ ਚਉਫੇਰੇ ਜੋ ਬੁੰਗੇ ਹੈਨਿ।। ਉਨਾ ਬੁੰਗਿਆ ਉਤੇ ਭੀ ਰਹੇ ਗੁਰੂ ਦੇ ਦ੍ਬਾਰ ਗ੍ੰਥ ਜੀ ਦੇ ਪਾਸ ਭੀ ਜਾਵੈ ਤੇ ਸਬਦੁ ਭੀ ਸੁਣੇ। ਤੈਸੇ ਬੈਕੁੰਠ ਵਿਚ ਭੀ ਪ੍ਰਾਪਤਿ ਹੋਵੈ ਤੇ ਚਤਰਭੁਜ ਸਰੂਪ ਭੀ ਹੋਵੈ।। ਈਸਰ ਦਾ ਨਿਕਟਵਰਤੀ ਹੁੰਦਾ ਹੈ।। ਸਾਜੁਜ ਮੁਕਤ ਉਸਨੂੰ ਕਹਿਦੇ ਹੈ। ਜੋ ਗੁਰੂ ਦੇ ਦੁਆਰੇ ਭੀ ਬੈਠਣ ਵਾਲਾ ਹੋਵੈ ਤੇ ਸਰੂਪ ਭੀ ਖਾਲਸੇ ਜੀ ਦਾ ਹੋਵੈ ਸਬਦ ਭੀ ਸੁਣ ਕੈ ਮਨ ਨੂ ਹੋਰਨਾ ਸੰਕਲਪਾ ਵਿਚੇ ਹਟਾ ਕੇ ਸਬਦ ਦੇ ਤਾਤਪ੍ਜ ਵਿਚ ਜੋੜੇ। ਦੇਹ ਅਭਮਾਨ ਨੂ ਮਿਟਾਵਣਾ।। ਜੈਸੇ ਬੈਕੁੰਠ ਨੂ ਪ੍ਰਾਪਤਿ ਹੁੰਦਾ ਹੈ।। ਮਹਾਰਾਜ ਦੇ ਸਰੂਪ ਵਿਚ ਲੀਨ ਹੋ ਜਾਦਾ ਹੈ।। ਏਹ ਸਾਜੁਜ ਮੁਕਤ ਕਹੀਦੀ ਹੈ।। ਏਹ ਸਭ ਮੁਕਤਾ ਮਹਾਰਾਜ ਦੇ ਭਗਤਾ ਨੂ ਪ੍ਰਾਪਤਿ ਹੁਦੀਆ ਹੈਨਿ। ਫੇਰ ਅੰਤਹਕਰਨ ਸੁਧ ਕਰਕੈ ਜੀਵਨ ਮੁਕਤ ਤੇ ਵਦੇਹ ਮੁਕਤ ਨੂ ਭੀ ਪਾਵਦੇ ਹੈਨਿ। ਜਿਥੇ ਭਗਤ ਪਹੁਚਦੇ ਹੈਨ ਓਥੇ ਕੋਈ ਨਹੀ ਪਹੁਚਦਾ।। ਤਿਥੈ ਜੋਧੇ ਮਹਾਬਲੀ ਸੂਰਮੇ ਹੈਨ ਦਰ ਮੈ ਸੋਹਦੇ ਹੈਨ।। ਮਹਾਬਲੀ ਕਹੀਏ ਜਿਨਾ ਦਾ ਮਨ ਦੇ ਉਤੇ ਬਲ ਹੋਵੈ। ਇੰਦ੍ਰੀਆ ਤੇ ਵਾਸਨਾ ਨੂ ਰੋਕ ਕੈ ਜੋ ਮਨ ਨੂ ਵਸ



ਕਰਦੇ ਹੈਨਿ। ਤਿਨਾ ਦੇ ਰਾਂਮ ਦਾ ਨਾਮ ਪੂਰਨ ਹੁਦਾ ਹੈ।। ਝੂਠੀ ਮਨ ਦੀ ਮਨਉਤ ਦੂਰਿ ਹੁਦੀ ਹੈ। ਤਾ ਸਭਸੇ ਵਿਚ ਆਤਮਾਂ ਦੀਸੈ ਹੈ। ਤਾ ਸਿਧਾ ਕਹਿਆ ਜਿਥੇ ਰਾਮ ਹੁਦਾ ਹੈ ਤਿਥੈ ਸੀਤਾ ਭੀ ਹੁਦੀ ਹੈ। ਸੀਤਾ ਮਹਾਰਾਜ ਦੀ ਮਾਇਆ ਹੈ ਸੋ ਮਹਾਰਾਜ ਦੇ ਨਿਕਟਿ ਹੁਦੀ ਹੈ।। ਤਾ ਬਾਬੇ ਜੀ ਕਹਿਆ ਓਥੇ ਓਹ ਸੀਤਾ ਹੈਨ ਜੋ ਮਹਾਰਾਜ ਦੀ ਮਹਿਮਾ ਵਿਖੇ ਜਿਨਾ ਨੇ ਆਪਣਾ ਮਨ ਪਰੋਤਾ ਹੈ। ਆਤਮ ਰੂਪ ਹੀ ਹੋਏ ਹੈਨ। ਉਨਾ ਦਾ ਰੂਪ ਆਤਮ ਸਤਿਆ ਥੀ ਭਿੰਨ ਕਛ ਕਹਿਆ ਨਹੀ ਜਾਵਦਾ। ਨਾ ਓਹੁ ਮਰਦੇ ਹੈਨ ਤੇ ਨਾ ਓਹੁ ਠਗੀਦੇ ਹੈਨਿ। ਕਾਂਮ ਕ੍ਰੋਧਾਦਿਕ ਜੋ ਦੈਤ ਹੈ ਸੋ ਸੰਤਾ ਨੂ ਠਗ ਨਹੀ ਸਕਦੇ।। ਜਿਨਾ ਦੇ ਮਨ ਵਿਚ ਨਾਮ ਨਿਵਾਸ ਕਰਦਾ ਹੈ। ਤਿਥੇ ਭਗਤਾ ਦੇ ਕਈ ਲੋ (ਲੋਅ) ਵਸਦੇ ਹੈ। ਲੋ (ਲੋਅ) ਕਹੀਏ ਜੈਸੇ ਖੇਤੀ ਦਾ ਇਕ ਲੌ ਕਟ ਲਈਏ ਹੋਰ ਉਪਜੇ।। ਤੈਸੇ ਜੋ ਅਗੇ ਹੋਏ ਹੈ ਸੋ ਭੀ ਮੰਹਾਰਾਜ ਦੀ ਭਗਤਿ ਵਿਚ ਹੋਏ ਹੈ ਤੇ ਆਗੇ ਹੋਵੈਗੇ ਸੋ ਭੀ ਮਹਾਰਾਜ ਦੀ ਭਗਤਿ ਵਿਚ ਸਮਾਵੈਗੇ।। ਉਹ ਸਦਾ ਅਨੰਦ ਕਰਦੇ ਹੈ ਜਿਸ ਦੇ ਰਿਦੇ ਭਗਵਾਨ ਵਸਦਾ ਹੈ।। ਸਚਖੰਡ ਜੋ ਸਾਧਸਗੰਤ ਹੈ ਉਸ ਦੇ ਵਿਚ ਨਿਰੰਕਾਰ ਵਸਦਾ ਹੈ।। ਜੋ ਸਾਧ ਸਗੰਤ ਵਿਚ ਭਾਵਨੀ ਕਰਕੇ ਜਾਦੇ ਹੈ ਤਿਨਾ ਉਪਰਿ ਸਤਿਗੁਰਾ ਦੀ ਦ੍ਰਿਸ਼ਟ ਹੁਦੀ ਹੈ ਸੋ ਨਿਹਾਲ ਹੁਦੇ ਹੈ। ਗੁਰੂ ਨਾਨਕ ਜੀ ਕਹਿਦੇ ਹੈ ਸਾਧ ਸੰਗਤ ਦੀ ਧੂੜ ਵਿਚ ਖੰਡ ਬ੍ਹਮੰਡ ਨਿਵਾਸ ਕਰਦੇ ਹੈ। ਜੋ ਕੋਈ ਮਹਾਰਾਜ ਦੇ ਨਾਮ ਦੀ ਮਹਿਮਾ ਕਹੇ ਉਸ ਦੇ ਅੰਤ ਦਾ ਅੰਤ ਨਹੀ ਪਾਇਆ ਜਾਦਾ। ਜਿਥੇ ਚੌਦਾ ਪੁਰੀਆ ਹੈ ਤੇ ਤ੍ਰੈ ਲੋਇ ਹੈ ਸੋ ਸਭ ਅਕਾਰ ਧਾਰ ਕੈ ਹਥ ਜੋੜ ਖਲੋਤੇ ਹੈ।। ਜਿਉ ਜਿਉ ਵਾਹਗੁਰੂ ਦਾ ਹੁਕਮ ਹੁਦਾ ਤਿਵੈ ਤਿਉ ਕਾਰ ਕਰਦੇ ਹੈ।। ਵਾਹਗੁਰੂ ਉਨਾ ਨੂ ਵੇਖਦਾ ਹੈ ਤੇ ਵਿਗਾਸਦਾ ਹੈ।। ਓਨਾ ਦੇ ਗੁਣਾ ਦਾ ਵੀਚਾਰ ਕਰਦੇ ਹੈ।। ਗੁਰੂ ਨਾਨਕ ਜੀ ਕਹਿਦੇ ਹੈ ਵਾਹਗੁਰੂ ਦੇ ਨਾਮ ਦੀ ਮਹਿਮਾ ਜੋ ਕਹਿਣੀ ਹੈ ਸੋ ਸਾਰ ਦੀ ਨਿਆਈ ਕਰੜੀ ਹੈ।। ਸਾਰ ਸੁਵਰਨ ਨੂੰ ਭੀ ਕਹੀਦਾ ਹੈ। ਤੇ ਪੁਲਾਦ (ਫੋਲਾਦ) ਨੂ ਭੀ ਕਹੀਦਾ ਹੈ।। ਜੈਸੇ ਸਾਰੁ ਹਰ ਕਿਸੇ ਤੇ ਘੜਿਆ ਨਹੀ ਜਾਦਾ। ਤੇਸੇ ਮਹਾਰਾਜ ਦੀ ਮਹਿਮਾ ਹਰਿ ਕਿਸੇ ਤੋ ਕਹੀ ਨਹੀ ਜਾਦੀ।। ਜੈਸੇ ਸੁਇਨੇ ਨੂੰ ਸਨਿਆਰ ਹੀ ਘੜਦਾ ਹੈ। ਸਾਰ ਨੂ ਲੁਹਾਰ ਹੀ ਘੜਦਾ ਹੈ। ਤੈਸੇ ਮਹਾਰਾਜ ਦੀ ਮਹਿਮਾ ਭਗਤਿ ਹੀ ਚਾਹਦੇ ਹੈ।। ੩੭ ।।

*ਜਤੁ ਪਾਹਾਰਾ ਧੀਰਜੁ ਸੁਨਿਆਰੁ ।।ਅਹਰਣਿ ਮਤਿ ਵੇਦੁ ਹਥੀਆਰੁ ।।*
*ਭਉ ਖਲਾ ਅਗਨਿ ਤਪ ਤਾਉ ।।ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ।।*
*ਘੜੀਐ ਸਬਦੁ ਸਚੀ ਟਕਸਾਲ ।।ਜਿਨ ਕਉ ਨਦਰਿ ਕਰਮੁ ਤਿਨ ਕਾਰ ।।*
*ਨਾਨਕ ਨਦਰੀ ਨਦਰਿ ਨਿਹਾਲ ।।੩੮ ।।*

**ਸਲੋਕ ॥**

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥*
*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥*
*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥*
*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥*

ਸਿਧਾ ਪੁਛਿਆ ਸਬਦ ਦਾ ਸਾਰੁ ਕਿਉਕਰ ਘੜੀਏ॥ ਬਾਬੇ ਜੀ ਆਖਿਆ ਜਤ ਦਾ ਪਹਾਰਾ ਹੋਵੈ॥ ਜਤ ਭੀ ਦੋ ਪ੍ਰਕਾਰ ਕਾ ਹੈ॥ ਗ੍ਰਿਸਤੀ ਦਾ ਜਤੁ ਆਪਣੀ ਇਸਤ੍ਰੀ ਬਿਨਾ ਹੋਰਥੇ ਧਿਆਨੁ ਨਾ ਕਰੇ॥ ਅਤੀਤ ਦਾ ਜਤੁ ਕਿਸੀ ਇਸਤ੍ਰੀ ਲੜਕੇ ਵਲਿ ਵੇਖੇ ਨਹੀ ਏਹ ਪਹਾਰਾ ਕਰੇ॥ ਜੋ ਕਾਰਜੁ ਕਰਨਾ ਧੀਰਜ ਨਾਲ ਕਰਨਾ॥ ਸੋ ਸੁਨਿਆਰਾ ਕਰੇ। ਅਰ ਅਹਿਰਣ ਦੀ ਮਤਿ ਆਪਣੀ ਅਚਲ ਕਰੇ॥ ਵੇਦਾ ਦੇ ਗੁਰਾ ਦੇ ਬਚਨਾ (ਨੂੰ) ਹਥੌੜੇ ਬਣਾਏ। ਪ੍ਰਮੇਸਰ ਤੇ ਸਤਿਗੁਰਾ ਦਾ ਭਉ ਮਨ ਵਿਚ ਰਖਣਾ। ਏਹ ਖਲਾ ਕਰੇ॥ ਇੰਦ੍ਰੀਆ ਤੇ ਵਾਸਨਾ ਦਾ ਰੋਕਣਾ ਇਸ ਤਪ ਦੀ ਅਗਨਿ ਕਰੇ॥ ਇਸ ਅਗਨ ਨਾਲ ਮਨ ਨੂ ਤਾਏ॥ ਸਭਸ ਨਾਲ ਭਾਉ ਕਰਨਾ ਏਹ ਭਾਡਾ ਕਰੇ ਮਨ ਵਿਚ ਅੰਮ੍ਰਿਤ ਨਾਮ ਜਪਣਾ ਏਹ ਭਾਂਡੇ ਵਿਚ ਢਾਲੇ॥ ਸਚੀ ਟਕਸਾਲ ਸਾਧ ਸੰਗਤਿ ਹੈ ਤਿਸ ਵਿਚ ਗੁਰਾ ਦਾ ਸਬਦੁ ਘੜੀਦਾ ਹੈ। ਏਹ ਭੀ ਆਪਣੇ ਮਨ ਨੂ ਸੁਧ ਕਰੇ। ਗੁਰਾ ਦੇ ਸਬਦ ਵਿਚ ਧਾਰੇ। ਤਾ ਇਸ ਦਾ ਮਨ ਭੀ ਘੜੀਏ॥ ਜਿਨਾ ਨੂ ਗੁਰਾ ਦੀ ਕ੍ਰਿਪਾ ਦੀ ਦ੍ਰਿਸਟ ਦੀ ਨਦਰ ਹੈ ਉਨਾ ਨੂ ਭਗਤ ਦੀ ਕਾਰ ਹੁਦੀ ਹੈ॥ ਗੁਰੂ ਨਾਨਕ ਜੀ ਕਹਿਦੇ ਹੈ ਜਿਨਾ ਨੂ ਮਹਾਰਾਜ ਦੀ ਭਗਤ ਪ੍ਰਾਬਤਿ (ਪ੍ਰਾਪਤ) ਹੁਦੀ ਹੈ। ਓਹ ਨਦਰੀ ਜੋ ਪ੍ਰਮਾਤਮਾ ਸਭ ਸੇ ਦ੍ਰਿਸਟਾ ਹੈ। ਉਸਨੂ ਆਪਣੀ ਬੁਧ ਤੇ ਨੇਤ੍ਰਾ ਦੇ ਕਰਿ ਦੇਖਦੇ ਹੈ॥ ਬਿਨਾ ਬੁਧ ਦੇ ਉਜਲ ਹੋਇਆ ਪ੍ਰਮਾਤਮਾ ਦਾ ਦਰਸਨ ਨਹੀ ਹੁਦਾ॥ ਸਾਧ ਸੰਗਤਿ ਤੇ ਨਾਮ ਬਿਨਾ ਬੁਧ ਉਜਲ ਨਹੀ ਹੁੰਦੀ॥ ੩੯ ॥ ਸਿਧਾ ਪੁਛਿਆ ਸਾਰੀ ਸ੍ਰਿਸਟ ਦਾ ਗੁਰੂ ਕਉਣ ਹੈ। ਮਾਤਾ ਪਿਤਾ ਕਉਣ ਹੈ। ਬਾਬੇ ਜੀ ਸਲੋਕ ਕਹਿਆ॥ ਪਉਣ ਸਰਬ ਦਾ ਗੁਰੂ ਹੈ॥ ਜਿਸ ਵੇਲੇ ਬ੍ਰਹਮੇ ਮਨੁਖ ਦਾ ਸਰੀਰ ਉਤਪਤਿ ਕੀਤਾ ਸਭ ਇੰਦ੍ਰੀਆ ਆਪਸ ਵਿਚ ਵਰੋਧ ਕਰਨ ਲਗੀਆ। ਨੇਤ੍ਰ ਕਹਿਨ ਅਸੀ ਉਤਮ ਹਾ ਅਸੀ ਵੇਖ ਕੇ ਮਨ ਨੂ ਖਬਰ ਦੇਦੇ ਹਾ। ਕੰਨ ਕਹਿਨ ਅਸੀ ਉਤਮ ਹਾ ਸੁਣਿਦੇ ਅਸੀ ਹਾ। ਰਸਨਾ ਕਹਿਆ ਮੈ ਉਤਮ ਹਾ ਬੋਲਦੀ ਹਾ। ਹਥਾ ਕਹਿਆ ਅਸੀ ਉਤਮੁ ਹਾ ਕਰੰਮ ਕਰਦੇ ਹਾ॥ ਪੈਰਾ ਕਹਿਆ ਅਸੀ ਟੁਰ ਕੇ ਸਾਧ ਸਗੰਤ ਜਾਦੇ ਹਾਂ। ਪ੍ਰਾਣਾ ਕਹਿਆ ਅਸੀ ਉਡ ਜਾਦੇ ਹਾਂ॥ ਬ੍ਰਹਮੇ ਕਹਿਆ ਜਿਸ ਬਿਨਾ ਸਰੀਰ ਦਾ ਕਾਰਜੁ ਨ ਸਰੇ ਸੋਈ ਤੁਸਾਡਾ ਗੁਰੂ ਹੈ॥ ਹੋਰਨਾ ਇੰਦ੍ਰੀਆ ਬਿਨਾ ਕੰਮ ਚਲਦਾ ਹੈ॥ ਜੋ ਪ੍ਰਾਣ ਨਿਕਲ ਜਾਦੇ ਹੈ ਤਾ ਸਰੀਰ ਗਿੜ (ਗਿਰ) ਪਉਦਾ ਹੈ। ਪ੍ਰਾਣ ਸਭਸ ਦਾ ਗੁਰੂ



ਹੈ॥ ਪਾਣੀ ਸਭਸ ਦਾ ਪਿਤਾ ਹੈ। ਸੂਰਜ ਦਿਆ ਕਿਰਣਾ ਥੀ ਬਦਲਾ ਵਿਚੋ ਪਾਣੀ ਆਵਦਾ ਹੈ। ਜੀਆ ਦੀਆ ਪੁਰਸਕਾ (ਪੁਸ਼ਤਾਂ) ਭੀ ਵਧਦੀਆ ਹੈ। ਪ੍ਰਿਥਮੇ ਬਨਾਸਪਤੀ ਹਰੀਆ ਹੁਦੀਆ ਹੈ। ਓਹ ਜਨਾਵਰ ਖਾਦੇ ਹੈ ਓਨਾ ਦੇ ਬੀਰਜ ਥੀ ਜਨਾਵਰ ਹੁਦੇ ਹੈ। ਪਸ਼ੂਆ ਥੀ ਪਸੂ ਹੁਦੇ ਹੈ ਮਨੁਖਾ ਥੀ ਮਨੁਖ ਹੁਦੇ ਹੈ ਸਭਸੇ ਦੇ ਉਤਪਤ ਤੇ ਪਵਿਤ੍ਰ ਕਰਨ ਵਾਲਾ ਜਲ ਹੈ ਸਭਸ ਦੇ ਪਵਿਤ੍ਰ ਕਰਨਾ ਸਭ ਦਾ ਪਿਤਾ ਹੈ॥ ਧਰਤੀ ਸਭਸ ਨੂ ਅਧਾਰ ਦੇ ਰਹੀ ਹੈ ਸੋ ਮਾਤਾ ਹੈ। ਦਿਨ ਰਾਤ ਜੀਆ ਦੇ ਖਿਲਾਵਨ ਵਾਲੇ ਦਾਈ ਦਾਇਆ ਹੈ॥ ਜਗਤ ਈਸਰ ਦਾ ਪੁਤ੍ਰ ਹੈ। ਸੋ ਖੇਲਦਾ ਹੈ॥ ਆਪਣੇ ਬੁਰੇ ਭਲੇ ਕਰੰਮ ਧਰਮਰਾਇ ਹਜੂਰ ਵਾਚਨਗੇ। ਕਰਮਾ ਦੇ ਅਨਸਾਰ ਕਿਸੇ ਦਾ ਨੇੜੇ ਛੁਟਕਾਰਾ ਹੋਵੇਗਾ ਕਿਸੇ ਦਾ ਦੂਰ॥ ਜਿਨਾ ਪ੍ਰਮੇਸਰ ਦਾ ਨਾਮ ਜਪਿਆ ਹੈ ਸੋ ਕਰਮਾ ਦੀ ਮਸਕਤ ਘਾਲ ਗਏ ਹੈਨ॥ ਗੁਰੂ ਨਾਨਕ ਜੀ ਕਹਿਦੇ ਹੈ ਓਨਾ ਮੁਖ ਉਜਲਿਆ ਦੇ ਪਿਛੇ ਕਈਆ ਦਾ ਛੁਟਕਾਰਾ ਹੁੰਦਾ ਹੈ॥

ਜਾ ਜਪ ਦੀ ਗੋਸਟ ਪੂਰੀ ਕੀਤੀ ਤਾ ਸਭਣਾ ਸਿਧਾ ਮਥਾ ਟੇਕਿਆ॥ ਬੋਲਹੁ ਭਾਈ ਜੀ ਵਾਹਗੁਰੂ ਜਪ ਦੀ ਗੋਸਟ ਪੂਰੀ ਹੋਈ॥ ਭੁਲ ਚੁਕ ਬਖਸਣੀ॥